

ੴ



ਅਲੌਕਿਕ ਸਰਹਿੰਦ ਫਤਿਹ ਦੀ ਤ੍ਰੈਸ਼ਤਾਬਦੀ ਨੂੰ ਸਮਰਪਿਤ

## ਮਹਾਨ ਗੁਰੂ ਦਾ ਮਹਾਨ ਬੰਦਾ

# ਬਾਬਾ ਬੰਦਾ ਸਿੰਘ ਬਹਾਦਰ

ਸਰਹਿੰਦ ਫ਼ਤਹਿ – 12 ਮਈ, 1710
ਭਾਰਤ ਦੇ ਇਤਿਹਾਸ ਵਿਚ ਸਿੱਖਾਂ ਤੇ ਸਮੁੱਚੇ ਪੰਜਾਬੀਆਂ ਦੀ
300 ਸਾਲ ਬਾਅਦ 'ਪਹਿਲੀ ਫ਼ਤਹਿ' ਨੂੰ ਪ੍ਰਣਾਮ

ਕੁਲਬੀਰ ਸਿੰਘ ਸਿੱਧੂ



ੴ



ਅਲੌਕਿਕ ਸਰਹਿੰਦ ਫ਼ਤਹਿ ਦੀ ਤ੍ਰੈਸ਼ਤਾਬਦੀ ਨੂੰ ਸਮਰਪਿਤ

ਮਹਾਨ ਗੁਰੂ ਦਾ ਮਹਾਨ ਬੰਦਾ

# ਬਾਬਾ ਬੰਦਾ ਸਿੰਘ ਬਹਾਦਰ



ਕੁਲਬੀਰ ਸਿੰਘ ਸਿੱਧੂ
I.A.S. (Retd.)

ਸਰਹਿੰਦ ਫ਼ਤਹਿ - 12 ਮਈ, 1710

ਭਾਰਤ ਦੇ ਇਤਿਹਾਸ ਵਿਚ ਸਿੱਖਾਂ ਤੇ ਸਮੁੱਚੇ ਪੰਜਾਬੀਆਂ ਦੀ

300 ਸਾਲ ਬਾਅਦ 'ਪਹਿਲੀ ਫ਼ਤਹਿ' ਨੂੰ ਪ੍ਰਣਾਮ





# ਸਮਰਪਣ



ੴ

ਅਕਾਲ ਸਹਾਇ

'ਅਲੌਕਿਕ ਸਰਹਿੰਦ ਫ਼ਤਹਿ' ਦੀ ਪਾਵਨ ਤ੍ਰੈ ਸ਼ਤਾਬਦੀ ਦੇ ਮੁਬਾਰਿਕ ਸਮੇਂ
ਸਰਬੰਸਦਾਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੇ ਵਰੋਸਾਏ
'ਬੰਦੇ' ਬਾਬਾ ਬੰਦਾ ਸਿੰਘ ਬਹਾਦਰ ਅਤੇ ਸਰਹਿੰਦ ਫਤਿਹ ਦੇ
ਅਨੇਕਾਂ ਨਾਮੀ-ਅਨਾਮੀ ਸ਼ਹੀਦਾਂ ਤੇ ਮਰਜੀਵੜੇ ਯੋਧਿਆਂ ਵੱਲੋਂ
ਧਰਮ ਤੇ ਦੇਸ਼ ਪ੍ਰਤੀ ਕੀਤੀਆਂ ਕੁਰਬਾਨੀਆਂ ਨੂੰ
ਨੱਤਮਸਤਕ ਪ੍ਰਣਾਮ ਸਹਿਤ ਸਮਰਪਿਤ।





ਪੰਜਾਬ ਵਿਚ ਹਲੇਮੀ ਰਾਜ ਦੇ ਪਹਿਲੇ ਸੂਰਜ ਦਾ ਉਜਾਲਾ
ਸਰਹਿੰਦ ਫ਼ਤਹਿ 12 ਮਈ, 1710

**Mahan Guru Da Mahan Banda**

# Baba Banda Singh Bahadar

**by**

**Kulbir Singh Sidhu**

I.A.S. (Retd.)

2010

Published by Lokgeet Parkashan
S.C.O. 26-27, Sector 34 A, Chandigarh-160022
India
Ph.0172-5077427, 5077428
Punjabi Bhawan Ludhiana, 98154-71219
Type Setting & Design PCIS
Printed & bound at Unistar Books (Printing Unit)
11-A, Industrial Area, Phase-2, Chandigarh (India)
98154-71219

# ਤਤਕਰਾ

# ਅਕਾਲ ਸਹਾਇ



## ਮਾਨਵਤਾ ਦੀ ਪ੍ਰਵਾਜ਼ ਸਰਬੰਸਦਾਨੀ ਦੇ ਨਾਮ



ਤੂ ਸ਼ਾਹੀਂ ਹੈ ਪ੍ਰਵਾਜ਼ ਹੈ ਕਾਮ ਤੇਰਾ
ਤੇਰੇ ਸਾਮਨੇ ਆਸਮਾਂ ਔਰ ਭੀ ਹੈਂ

# ਮੁੱਖ ਬੰਦ

ਇਹ ਪੁਸਤਕ ਮਹਾਨ ਗੁਰੂ ਦਾ ਮਹਾਨ ਬੰਦਾ ਸਰਹਿੰਦ ਫਤਹਿ ਦੇ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੀ ਖਾਲਸਾ ਫੌਜ ਅਤੇ ਸਮੁਚੀ ਪੰਜਾਬੀਅਤ ਵਲੋ ਸਰਹਿੰਦ ਫਤਹਿ ਦੀ ਗਾਥਾ ਵਜੋਂ ਆਪ ਜੀ ਦੇ ਰੂ-ਬ-ਰੂ ਹੈ। ਸਰਹਿੰਦ ਦੀ ਦੀਵਾਰ ਬਣਨ ਤੋਂ ਲੈ ਕੇ ਸਰਹਿੰਦ ਦੀ ਦੀਵਾਰ ਨੂੰ ਢਾਉਣ ਤੱਕ 4 ਸਾਲ 4 ਮਹੀਨੇ ਤੇ 20 ਦਿਨਾਂ ਦੇ ਸਮੇਂ ਦੇ ਲੋਕ ਚੇਤਨਾਂ ਦੇ ਇਨਕਲਾਬ ਵਜੋਂ ਇਹ ਸਰਬੰਸਦਾਨੀ ਗੁਰੂ ਗੋਬਿੰਦ ਸਿੰਘ ਜੀ, ਵੱਡੇ ਸਾਹਿਬਜ਼ਾਦਿਆਂ, ਛੋਟੇ ਸਾਹਿਬਜ਼ਾਦਿਆਂ, ਮਾਤਾ ਗੁਜਰੀ ਜੀ ਅਤੇ ਗੁਰੂ ਪਿਆਰੇ ਸਹੀਦਾਂ-ਮੁਰੀਦਾਂ ਨੂੰ ਪੁਸ਼ਪਾਂਜਲੀ ਵਜੋਂ ਅਰਪਿਤ ਹੈ।

ਇਸ ਪ੍ਰਸੰਗ ਵਿੱਚ ਕੁੱਲ ਮਿਲਾ ਕੇ ਇਸ ਸੱਚਾਈ ਦੇ ਬਾਵਜੂਦ ਵੀ ਕਿ ਮੈਂ ਆਪਣੇ ਹੁਣ ਤੱਕ ਦੇ ਕਰਮਾਂ ਤੇ ਅਮਲਾਂ ਦੇ ਅਨੁਸਾਰ ਧਰਮੀ ਨਹੀਂ ਕਹਾ ਸਕਦਾ। ਇਸ ਲਈ ਮੇਰਾ ਮੰਨਣਾ ਹੈ ਕਿ "ਨਾ ਤੋ ਆਰਜ਼ੂ ਕਾ ਕੋਈ ਸਲੀਕਾ ਨਾ ਬੰਦਗੀ ਹੀ ਕੋਈ ਬੰਦਗੀ ਹੈ। ਯੇ ਤੋ ਤੇਰਾ ਕਰਮ ਹੈ ਮੇਰਾ ਮੌਲਾ ਕਿ ਬਾਤ ਅਭੀ ਤੱਕ ਬਣੀ ਹੂਈ ਹੈ" ਦੇ ਅਨੁਸਾਰ ਆਪਣੀਆਂ ਕਮੀਆਂ ਦੇ ਅਹਿਸਾਸ ਦੇ ਬਾਵਜੂਦ ਵੀ ਮੇਰਾ ਸ਼ਹੀਦਾਂ ਦੀ ਮਹਾਨ ਵਿਰਾਸਤ ਬਾਰੇ ਲਿਖਣ-ਪੜ੍ਹਣ ਦਾ ਇਹ ਜਨੂੰਨ ਤੇ ਫਿਕਰ ਬਣਿਆ ਹੋਇਆ ਹੈ। ਇਸ ਲਈ ਅਕਾਲ ਪੁਰਖ ਦੀ ਕ੍ਰਿਪਾ ਦੁਆਰਾ ਇਹ ਪੁਸਤਕ ਦਾ ਵਜੂਦ ਹੋਂਦ ਵਿਚ ਆਇਆ ਹੈ।

ਮੈਨੂੰ ਇਥੇ ਬਾਬਾ ਬੁੱਲ੍ਹੇ ਸ਼ਾਹ ਦੇ ਕਲਾਮ ਤੋਂ ਵੀ ਪ੍ਰੇਰਣਾ ਮਿਲਦੀ ਹੈ ਕਿ "ਮੂੰਹ ਆਈ ਬਾਤ ਨਾ ਰਹਿੰਦੀ ਏ" ਇਸ ਲਈ ਮੈਂ ਅਕਸਰ ਇੱਕੋ ਹੀ ਬੌੜ ਮਾਰਦਾ ਰਹਿੰਦਾ ਹਾਂ ਕਿ ਖਾਲਸਾ ਰਾਜ ਤੇ ਹਲੀਮੀ ਰਾਜ ਦਾ ਮੁੱਢ ਬੰਨਣ ਵਾਲੇ ਗੁਰੂ ਸਹਿਬਾਨ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਸਾਡੀ ਕੌਮ ਅਤੇ ਅਸੀਂ ਉਨ੍ਹਾਂ ਦੀ ਗੌਰਵਮਈ ਵਿਰਾਸਤ ਦੇ ਵਾਰਸ ਖੁੱਦ ਆਪ ਕਦੋਂ ਸਮਝਾਂਗੇ?

ਅਕਾਲ ਪੁਰਖ ਦੀ ਕ੍ਰਿਪਾ ਸਦਕਾ ਬਕੌਲ ਹਾਸ਼ਮ ਸ਼ਾਹ ਕਿੱਸਾ ਆਖਣਾ ਆਸ਼ਕਾਂ ਸਾਦਕਾ ਦਾ ਧੁਰ ਤੋਂ ਹੈ ਬੰਦਗੀ ਬਣੀ ਆਈ ਅਨੁਸਾਰ ਮੈਂ ਆਪਣੇ ਪਿਛਲੇ ਜਨਮ ਦੇ ਕੋਈ ਭਲੇ ਕਰਮਾਂ ਕਰਕੇ ਮੇਰੇ ਖਾਨਦਾਨ ਦੇ ਨੇਕ ਬਜ਼ੁਰਗਾਂ ਤੋਂ ਕੁੱਝ ਕੁ ਚੰਗੇ ਸੰਸਕਾਰ ਗ੍ਰਹਿਣ ਕੀਤੇ ਹਨ। ਜਿਨ੍ਹਾਂ ਸਦਕਾ ਮੈਂ ਇਸ ਪਾਸੇ ਵੱਲ ਮੁੜਿਆ ਹਾਂ।

ਬੇਸ਼ੱਕ ਇਸ ਪ੍ਰਥਾਇ ਜਲ੍ਹਣ ਜੱਟ ਦਾ ਕਥਨ ਮੇਰੇ ਆਪਣੇ-ਆਪ ਉਤੇ ਅਤੇ ਆਪਣੀ ਕੌਮ ਦੇ ਅਲੰਬਰਦਾਰਾਂ 'ਤੇ ਸੌ ਫੀ ਸਦੀ ਠੀਕ ਢੁੱਕਦਾ ਹੈ। ਬਾਬਾ ਜਲ੍ਹਣ ਕਹਿੰਦਾ ਹੈ ਲੋਕਾਂ ਦੀਆਂ ਜੱਪਮਾਲੀਆਂ ਜਲ੍ਹਣ ਦਾ ਜੱਪਮਾਲ। ਸਾਰੀ ਉਮਰ ਜਪੇ ਦਿਆਂ ਇੱਕ ਨਾ ਖੁੱਥਾਂ ਵਾਲ। ਬਿਲਕੁੱਲ ਇਸ ਤਰ੍ਹਾਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ

ਅੱਜ 571 ਸਾਲ ਬਾਅਦ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ 308 ਸਾਲ ਬਾਅਦ ਤੱਕ ਵੀ ਨਹੀਂ ਸਮਝਾ ਸਕੇ। ਅੱਜ ਤੋਂ 63 ਸਾਲ ਪਹਿਲਾਂ ਤਾਂ ਸ਼ਾਇਦ ਅਸੀਂ ਗੁਲਾਮ ਕੌਮ ਹੋਣ ਕਰਕੇ ਆਪਣੇ ਮਹਾਨ ਵਡੇਰਿਆਂ ਦੀ ਗਾਥਾ ਦੁਨੀਆਂ ਨੂੰ ਨਹੀਂ ਸੁਣਾ ਸਕੇ, ਪਰ ਹੁਣ ਤਾਂ ਸਾਡੇ ਆਪਣੇ ਅਜ਼ਾਦੀ ਅਤੇ ਖੁੱਦ ਮੁਖਤਿਆਰੀ ਦੇ ਰਾਜ ਦੇ 63 ਸਾਲ ਬੀਤ ਚੁੱਕੇ ਹਨ। ਅਸੀਂ ਹਾਲੇ ਵੀ ਆਪਣੇ ਗੁਰੂਆਂ-ਪੀਰਾਂ, ਸੰਤਾਂ-ਭਗਤਾਂ, ਕੁਰਬਾਨੀ ਦੇ ਪੁੰਜਾਂ, ਦੇਸ਼-ਭਗੌਤਾਂ 'ਤੇ ਕੌਮ ਦੇ ਸੰਘਰਸ਼ੀ ਯੋਧਿਆਂ ਕੌਮ ਦੇ ਸਾਹਿਤ ਤੇ ਇਤਿਹਾਸ ਵਿੱਚ ਨਾ ਆਪ ਸਹੀ ਤਰੀਕੇ ਨਾਲ ਸਮਝ ਸਕੇ ਹਾਂ ਤੇ ਨਾ ਹੀ ਦੁਨੀਆਂ ਤਾਂ ਦੂਰ ਦੀ ਗੱਲ ਹੈ, ਆਪਣੇ ਬੱਚਿਆਂ ਵੀ ਨਹੀਂ ਸਮਝਾ ਸਕੇ।

ਇਸ ਦਾ ਇੱਕੋ-ਇੱਕ ਸਪੱਸ਼ਟ ਜਵਾਬ ਇਹ ਬਣਦਾ ਹੈ ਕਿ ਅਸੀਂ ਅਜ਼ਾਦ ਤਾਂ ਹੋ ਗਏ ਹਾਂ ਪਰ ਸਾਡੀ ਗੁਲਾਮ ਜ਼ਿਹਨੀਅਤ ਨੇ ਸਾਡਾ ਖਹਿੜਾ ਨਹੀਂ ਛੱਡਿਆ। ਜਿਸ ਕਰਕੇ ਸਾਡਾ ਦਿਲ-ਦਿਮਾਗ ਤੇ ਸੋਚ ਪੂਰੀ ਤਰ੍ਹਾਂ ਨਾਲ ਗੁਲਾਮੀ ਦੇ ਸਮੇਂ ਦੇ ਕਾਲੇ ਪ੍ਰਛਾਵਿਆਂ ਦੀ ਜਕੜ ਵਿੱਚ ਹੈ।

ਇਸ ਪੁਸਤਕ ਦਾ ਸਿਰਲੇਖ ਮਹਾਨ ਗੁਰੂ ਦਾ ਮਹਾਨ ਬੰਦਾ ਇੱਕ ਸੰਵੇਦਨਾਂ ਦਾ ਇਜ਼ਹਾਰ ਹੈ ਕਿ ਅਸੀਂ ਆਪਣੇ ਤਪੀ-ਤਿਆਗੀ ਪੂਰਵਜਾਂ, ਕੁਰਬਾਨੀ ਦੇ ਪੁੰਜਾਂ ਤੇ ਕੌਮੀ ਮਰਜੀਵੜੇ ਸੰਘਰਸ਼ੀ ਯੋਧਿਆਂ ਦੇ ਅਹਿਸਾਨਾਂ ਪ੍ਰਤੀ ਕਿੰਨੇ ਅਕ੍ਰਿਤਘਣ ਤੇ ਨਾ-ਸ਼ੁਕਰੇ ਹਾਂ। ਅਸੀ ਉਨ੍ਹਾਂ ਪ੍ਰਤੀ ਹਮੇਸ਼ਾਂ ਹੀ ਬੇਮੁੱਖ ਰਹੇ ਹਾਂ। ਬੇਸ਼ੱਕ ਅਸੀਂ ਇਹ ਸਪੱਸ਼ਟ ਸਮਝਦੇ ਹਾਂ ਕਿ ਸਾਡੀ ਹੋਂਦ ਤੇ ਸਾਡੀ ਅੱਜ ਦੀ ਅਜ਼ਾਦੀ ਸੱਭ ਕੁੱਝ ਕੌਮ ਦੇ ਉਨ੍ਹਾਂ ਮਹਾਨ ਸਹੀਦਾਂ ਤੇ ਸੰਘਰਸ਼ੀ ਯੋਧਿਆਂ ਦੀ ਬਦੌਲਤ ਹੀ ਹੈ ਕਿ ਜਿਨ੍ਹਾਂ ਨੇ ਆਪਣਾ ਵਰਤਮਾਨ ਸਾਡੇ ਅੱਜ ਦੇ ਸਮੇਂ ਤੋਂ ਕੁਰਬਾਨ ਕਰ ਦਿੱਤਾ ਸੀ।

ਪਰ ਸਾਡੀ ਕਹਿਣੀ ਤੇ ਕਰਨੀ ਵਿੱਚ ਜ਼ਮੀਨ ਅਸਮਾਨ ਦਾ ਫਰਕ ਪ੍ਰਤੱਖ ਹੈ। ਅਸੀਂ ਆਪਣੇ ਸਵਾਰਥਾਂ ਦੀ ਪੂਰਤੀ ਲਈ ਜਾਤ-ਪਾਤ ਤੇ ਆਪਣੀ ਰਾਜਸੀ ਪਾਰਟੀਬਾਜ਼ੀ ਦੇ ਕਾਰਨ ਸ਼ਹੀਦਾਂ ਵਿੱਚ ਵੀ ਵੰਡੀਆਂ ਪਾਉਣ ਤੋਂ ਬਾਜ਼ ਨਹੀਂ ਆਉਂਦੇ। ਕੌਮੀ ਪ੍ਰਵਾਨਿਆਂ ਨੂੰ ਅਸੀਂ ਆਪਣੇ ਨਿੱਜੀ ਤੇ ਪੱਖਪਾਤੀ ਰਵੱਈਏ ਕਾਰਨ ਇੱਕ ਛੋਟੇ ਜਿਹੇ ਸਮਾਜਿਕ ਦਾਇਰੇ ਤੱਕ ਹੀ ਸੀਮਤ ਕਰ ਦਿੱਤਾ ਹੈ। ਰਾਸ਼ਟਰੀ ਸਮਾਗਮਾਂ ਤੇ ਸਟੇਜਾਂ ਉੱਤੇ ਬੈਠੇ ਵਿਅਕਤੀ ਵਿਸ਼ੇਸ਼ ਸੱਜਣਾਂ ਦੀ ਸ਼ਮੂਲੀਅਤ ਪ੍ਰਤੱਖ ਦਰਸਾਉਂਦੀ ਹੈ ਕਿ ਕੌਮੀ ਸ਼ਹੀਦਾਂ ਦੀਆਂ ਕੁਰਬਾਨੀਆਂ ਦਾ ਗੁਣ-ਗਾਣ ਹੁਣ ਪੰਜ ਸਾਲਾ ਚੋਣਾਂ ਦੇ ਆਧਾਰ 'ਤੇ ਰਾਜਸੱਤਾ ਵਾਲੀ ਪਾਰਟੀ ਵੱਲੋਂ ਹੀ ਗੱਲ ਪਏ ਢੋਲ ਵਜਾਉਣ ਵਾਂਗ ਹੀ ਹੁੰਦਾ ਹੈ। ਸੱਤਾ ਰਹਿਤ ਪਾਰਟੀ ਵਾਲੇ ਨੌਂ ਕਨੌਜੀਏ ਤੇਰ੍ਹਾਂ ਚੁੱਲ੍ਹੇ ਵਾਲਾ ਪੰਜਾਬੀ ਦਾ ਮੁਹਾਵਰੇ ਅਨੁਸਾਰ ਕਿਸੇ ਨੁਕਰ ਵਿੱਚ ਕੌਮੀ ਝੰਡਾ ਚੜ੍ਹਾ ਕੇ ਕੌਮੀ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਪ੍ਰਤੀ ਆਪਣੇ ਆਪ ਨੂੰ ਸੱਚਾ ਸਾਬਿਤ ਕਰ ਰਹੇ ਹੁੰਦੇ ਹਨ।

ਅਜਿਹੇ ਮੰਦਭਾਗੇ ਸਮਾਜਿਕ ਵਰਤਾਰੇ ਦਾ ਮੈਂ ਖੁੱਦ ਇੱਕ ਅੰਸ਼ਿਕ ਹਿੱਸਾ ਹੋਣ ਵੱਜੋਂ ਆਪਣੀ ਨਮੋਸ਼ੀ ਨੂੰ ਕਬੂਲ ਕਰਦਾ ਹੋਇਆ, ਇਸ ਪੁਸਤਕ ਦੇ ਰਾਹੀਂ ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੇ 'ਵਰੋਸਾਏ ਬੰਦੇ' ਬਾਬਾ ਬੰਦਾ ਸਿੰਘ ਬਹਾਦਰ ਬਾਰੇ ਆਪਣੇ ਤੁੱਛ ਬੁੱਧੀ ਤੇ ਤੁੱਛ ਜਾਣਕਾਰੀ ਲੈ ਕੇ ਹਾਜ਼ਰ ਹੋਇਆ ਹਾਂ। ਇਹ ਪੁਸਤਕ ਸਰਹਿੰਦ ਫਤਹਿ ਦੀ ਤ੍ਰੈਸ਼ਤਾਬਦੀ ਦੇ ਅਨੇਕਾਂ ਨਾਮਾਵਰ ਤੇ ਅਨਾਮ ਸ਼ਹੀਦਾਂ ਨੂੰ ਸਮੱਰਪਿਤ ਹੈ।

ਪ੍ਰੋ: ਆਤਮ ਹਮਰਾਹੀ ਦੇ ਸ਼ਬਦਾਂ ਵਿੱਚ ਪ੍ਰਿਥਵੀ ਰਾਜ ਚੌਹਾਨ ਤੋਂ ਬਾਅਦ ਦਸਮੇਸ਼ਤਾ ਦੇ ਕਮਾਂਡਰ ਇਨ ਚੀਫ, ਪੰਜਾਬ ਦੇ ਪਹਿਲੇ ਨਰੇਸ਼, ਸਿੱਖ ਪਰਮ ਰਾਜ ਸੱਤਾ ਦੇ ਸੰਸਥਾਪਿਤ, ਗੁਰਮਤਿ ਦੇ ਸੰਤ ਸਿਪਾਹੀ, ਸਿੱਖ ਇਨਕਲਾਬ ਦੀ ਵੰਗਾਰ, ਬਾਬਰ ਬਾਣੀ ਦੇ ਜੀਵਤ ਸਰੂਪ, ਵਿਦੇਸ਼ਤਾ ਵਿਰੁੱਧ ਸੁਦੇਸ਼ਤਾ ਦੀ ਫਤਿਹ, ਨਾਨਕਾਇਣ ਦੇ ਹਨੂਮਾਨ, ਮੁਗਲਈ ਸਰਹਿੰਦ ਦੇ ਜਾਬਰ ਸੀਨੇ 'ਚ ਖੁਭੇ, ਦਸਮੇਸ਼ ਪਿਤਾ ਦੇ ਨਦੇੜ ਤੋਂ ਸਰਹਿੰਦ ਵੱਲ ਨੂੰ ਸਾਧੇ ਗੁਰੂ ਚੇਤਨਾਂ ਦੇ ਅਣਿਆਲੇ ਅਗਨ-ਬਾਣ ਬਾਬਾ ਬੰਦਾ ਸਿੰਘ ਬਹਾਦਰ ਨੂੰ ਇਹ ਪੁਸਤਕ ਸਮਰਪਿਤ ਹੈ।

ਰਬਿੰਦਰ ਨਾਥ ਟੈਗੋਰ ਦੇ ਸ਼ਬਦਾਂ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਅੰਤਿਮ ਸਾਹਾਂ ਤੱਕ ਰੱਬ ਦੀ ਰਜ਼ਾ ਵਿੱਚ ਰਹਿ ਕੇ ਅਣਸੁਣੇ ਤੇ ਅਣਕਹੇ ਅਤਿਆਚਾਰਾਂ ਦੇ ਬਾਵਜੂਦ ਵੀ ਆਪਣੇ ਮਾਲਕ ਗੁਰੂ ਗੋਬਿੰਦ ਸਿੰਘ ਦੀ ਉਸਤਿਤ ਕਰਦੇ ਹੋਏ; 9 ਜੂਨ, 1716 ਈਸਵੀ ਨੂੰ ਮਹਿਰੌਲੀ ਦੇ ਸਥਾਨ 'ਤੇ ਕੁਰਬਾਨੀ ਦਿੱਤੀ। ਉਸ ਨੂੰ ਦੇਖ ਕੇ ਲੋਕ-ਪ੍ਰਲੋਕ ਦੀਆਂ ਕਚਿਹਰੀਆਂ ਵੀ ਸੁੰਨ ਹੋ ਗਈਆਂ। ਇਹ ਪੁਸਤਕ ਬਾਬਾ ਬੰਦਾ ਸਿੰਘ ਬਹਾਦਰ ਦੀ ਸੁਪਤਨੀ, ਪੰਜ ਸਾਲਾ ਪੁੱਤਰ ਅਜੈ ਸਿੰਘ ਸਮੇਤ ਕੁਰਬਾਨੀ ਦੇ ਪੁੰਜ 740 ਸ਼ਹੀਦਾਂ ਤੇ ਚੱਪਰਚਿੱੜੀ ਤੇ ਗੁਰਦਾਸ ਨੰਗਲ ਦੀਆਂ ਲੜਾਈਆਂ ਦੇ ਅਨੇਕਾਂ ਅਨਾਮ ਤੇ ਨਾਮੀ ਸਿੰਘਾਂ ਦੀਆਂ ਸ਼ਹੀਦੀਆਂ ਨੂੰ ਸਮੱਰਪਿਤ ਹੈ।

ਸਰਹਿੰਦ ਫਤਹਿ ਦੀ ਬੁਨਿਆਦ ਤਾਂ ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਤੇ ਉਨ੍ਹਾਂ ਦੇ ਸਾਥੀਆਂ ਦੀ ਸ਼ਹੀਦੀ, ਗੁਰੂ ਛੇਵੇਂ ਪਾਤਿਸ਼ਾਹ ਜੀ ਦੇ ਲੜੇ ਜੰਗਾਂ-ਯੁੱਧਾਂ ਅਤੇ ਖਾਸ ਕਰਕੇ ਦਸਮੇਸ਼ ਪਿਤਾ ਜੀ ਵੱਲੋਂ ਲੜੇ ਅਣਚਾਹੇ ਭੰਗਾਣੀ ਦੇ ਯੁੱਧ ਤੋਂ ਲੈ ਕੇ ਆਨੰਦਪੁਰ ਸਾਹਿਬ, ਚਮਕੌਰ ਸਾਹਿਬ, ਮੁਕਤਸਰ ਸਾਹਿਬ ਦੇ ਸ਼ਹੀਦਾਂ ਤੇ ਵੱਡੇ ਸਾਹਿਬਜ਼ਾਦਿਆਂ, ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਸਮੇਂ ਸਰਹਿੰਦ ਦੀ ਦੀਵਾਰ ਚਿਣਨ ਵੇਲੇ ਰੱਖੀ ਜਾ ਚੁੱਕੀ ਸੀ।

ਜਿਸ ਕਰਕੇ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਉਸ ਸਮੇਂ ਦੇ ਮੁਲਕ ਦੇ ਜਾਬਰ ਹੁਕਮਰਾਨ ਔਰੰਗਜ਼ੇਬ ਨੂੰ ਫਤਿਹਨਾਮਾ ਤੇ ਜ਼ਫਰਨਾਮਾ ਦੇ ਰੂਪ ਵਿੱਚ ਦੋ ਫਤਹਿ ਰੂਪੀ ਚਿੱਠੀਆਂ ਲਿਖੀਆਂ ਗਈਆਂ। ਜਿਨ੍ਹਾਂ ਨੂੰ ਕਿ ਪੜ੍ਹ ਕੇ ਔਰੰਗਜ਼ੇਬ ਦੀ ਰੂਹ ਵੀ

ਕੰਬ ਗਈ ਸੀ। ਲਿਖਤੀ ਇਤਿਹਾਸ ਗਵਾਹ ਹੈ ਕਿ ਇਸ ਉਪਰੰਤ ਔਰੰਗਜ਼ੇਬ ਨੇ ਆਪਣੇ ਪੁੱਤਰ ਨੂੰ ਚਿੱਠੀ ਲਿੱਖ ਕੇ ਕਿਹਾ ਸੀ ਕਿ ਉਸ ਨੂੰ ਪ੍ਰਤੱਖ ਦਿੱਸ ਰਿਹਾ ਹੈ ਕਿ ਉਸ ਦੇ ਪ੍ਰਾਣ ਸੌਖੇ ਨਹੀਂ ਨਿਕਲਣਗੇ ਤੇ ਉਸ ਦੀ ਰੂਹ ਨੂੰ ਰੱਬ ਦੀ ਦਰਗਾਹ ਵਿੱਚ ਵੀ ਕੋਈ ਢੋਈ ਨਹੀਂ ਮਿਲੇਗੀ।

ਇਸ ਸੰਦਰਭ ਵਿਚ ਮੈਂ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਰਹਿੰਦ ਫਤਹਿ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਰਹਿਨੁਮਾਈ ਤੇ ਰਹਿਬਰੀ ਹੇਠ ਫਤਿਹਨਾਮੇ ਤੇ ਜ਼ਫਰਨਾਮੇ ਨੂੰ ਸਮੁੱਚੀ ਪੰਜਾਬੀ ਕੌਮ ਦੀ ਜ਼ੁਲਮ ਤੇ ਜਬਰ ਦੇ ਖਿਲਾਫ ਜਿੱਤ ਮੰਨਦਾ ਹਾਂ। ਇਸ ਲਈ ਮੈਂ ਇਨ੍ਹਾਂ ਰਚਨਾਵਾਂ ਨੂੰ ਉਨ੍ਹਾਂ ਦੇ ਬਣਦੇ ਯੋਗ ਸਥਾਨ ਭਾਵ ਸਰਹਿੰਦ ਫਤਹਿ ਤੋਂ ਪਹਿਲਾਂ ਲਿਖਿਆ ਹੈ।

ਇਸ ਤੋਂ ਬਾਅਦ ਬੰਦਾ ਸਿੰਘ ਬਹਾਦਰ ਦੇ ਮਹਾਨ ਕਾਰਨਾਮਿਆਂ ਤੇ ਕੁਰਬਾਨੀ ਸਬੰਧੀ ਲੇਖ ਹਨ। ਫਿਰ ਅਠਾਰਵੀਂ, ਉਨੀਵੀਂ ਅ ਤੇ ਵੀਹਵੀਂ ਸਦੀ ਦੇ ਕੌਮੀ ਸ਼ਹੀਦਾਂ ਬਾਰੇ ਵਿਚਾਰ ਵਟਾਂਦਰਾ ਹੈ। ਉਸ ਤੋਂ ਬਾਅਦ ਆਪਣੇ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਪ੍ਰਤੀ ਸਾਡੀ ਅਕ੍ਰਿਤਘਣਤਾ, ਬੇਰੁਖੀ ਤੇ ਚਲ-ਹੋਊ ਦੀ ਅਣਗਹਿਲੀ ਪੂਰਨ ਪ੍ਰਵਿਰਤੀ ਤੇ ਰਵੱਈਆ ਹੈ। ਉਸ ਸਬੰਧੀ ਇਤਿਹਾਸਕ ਸ਼ਤਾਬਦੀਆਂ ਦਾ ਲੇਖਾ-ਜੋਖਾ ਰਾਹੀਂ ਆਪਣੀ ਅਮੀਰ ਤੇ ਮਹਾਨ ਵਿਰਾਸਤ ਦੇ ਵਾਰਿਸ ਹੋਣ ਵੱਜੋਂ 300 ਸਾਲ ਗੁਰੂ ਦੇ ਨਾਲ ਕਹਿਣ ਵਾਲੇ ਸਮਾਜ ਦੇ ਕਥਿਤ ਅਲੰਬਰਦਾਰਾਂ, ਸ਼ਰੋਮਣੀ ਧਾਰਮਿਕ ਸੰਸਥਾਵਾਂ, ਜਨਤਕ ਅਦਾਰਿਆਂ ਤੇ ਸਮੁੱਚੀ ਪੰਜਾਬੀਅਤ ਨਾਲ ਆਪਾ ਚੀਨਣ ਦੀ ਗਰਜ਼ ਨਾਲ ਆਪਣੇ-ਆਪ ਨਾਲ ਹੀ ਇੱਕ ਸੰਵਾਦ ਰਚਿਆ ਹੈ।

ਪੰਜਾਬ ਦੇ ਇਤਿਹਾਸਕਾਰ ਤੇ ਚਿੰਤਕ ਆਪਣੇ ਪ੍ਰਸ਼ਾਸਨਿਕ ਆਦਰਸ਼ ਸ੍ਰ: ਮਨੋਹਰ ਸਿੰਘ ਚਾਂਦਲਾ ਦੀ ਧਾਰਨਾ ਦਾ ਕਾਇਲ ਹਾਂ ਕਿ **ਸੱਚ ਦਾ ਸੂਰਜ ਕਦੇ ਨਹੀਂ ਛਿਪਦਾ। ਸੂਰਜ ਨੂੰ ਗ੍ਰਹਿਣ ਲੱਗਦੇ ਹਨ ਪਰ ਉਹ ਵਕਤੀ ਹੀ ਹੁੰਦੇ ਹਨ।** ਇਸ ਲਈ ਮੈਂ ਵੀ ਸਮਝਦਾ ਹਾਂ ਕਿ ਬਾਬਾ ਬੰਦਾ ਸਿੰਘ ਬਹਾਦਰ ਦੇ ਸਿੱਖ ਕੌਮ ਲਈ ਕੀਤੇ ਕਾਰਨਾਮਿਆਂ ਤੇ ਕੁਰਬਾਨੀ ਉਤੇ ਜੋ ਅੱਜ ਤੱਕ ਸਾਡੇ ਵੱਲੋਂ ਅਗਿਆਨਤਾ ਤੇ ਅਣਗਹਿਲੀ ਦਾ ਗ੍ਰਹਿਣ ਲੱਗਿਆ ਹੈ। ਉਹ ਗ੍ਰਹਿਣ ਆਉਣ ਵਾਲੇ ਸਮੇਂ ਵਿਚ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਦੀ ਨਿਰਪੱਖ ਸੋਚ ਤੇ ਸ਼ਰਧਾ ਦੇ ਬਲਬੂਤੇ ਹਨ੍ਹੇਰੇ ਤੋਂ ਰੌਸ਼ਨੀ ਵਿਚ ਜ਼ਰੂਰ ਬਦਲੇਗਾ। ਜਿਸ ਸਦਕਾ ਬਾਬਾ ਬੰਦਾ ਸਿੰਘ ਬਹਾਦਰ ਵਰਗੇ ਅਨੇਕਾਂ ਹੀ ਕੌਮ ਦੇ ਅਣਗੌਲੇ ਸ਼ਹੀਦ ਕੌਮ ਦੇ ਸਾਹਿਤ ਤੇ ਇਤਿਹਾਸ ਵਿਚ ਆਪਣਾ ਯੋਗ ਸਥਾਨ ਗ੍ਰਹਿਣ ਕਰਕੇ ਕੌਮ ਦੀ ਮਨੋ ਸਮਰਿਤੀ ਹਰ ਹਾਲਤ ਵਿਚ ਬਣਨਗੇ।

ਹੁਣ ਜਦੋਂ ਅਸੀਂ ਸਰਹਿੰਦ ਫਤਹਿ ਦੀ ਤ੍ਰੈਸ਼ਤਾਬਦੀ ਮਨਾ ਰਹੇ ਹਾਂ ਤਾਂ ਮੇਰੇ ਵਿਚਾਰ ਅਨੁਸਾਰ ਕੌਮੀ ਪੱਧਰ 'ਤੇ ਦੋ ਬਹੁਤ ਹੀ ਅਹਿਮ ਪਹਿਲੂਆਂ ਵੱਲ ਧਿਆਨ

ਦਿੱਤੇ ਜਾਣ ਦੀ ਲੋੜ ਹੈ। ਜੋ ਕਿ ਸਮੇਂ ਦੀ ਮੰਗ ਦੇ ਬਾਵਜੂਦ ਵੀ ਪਹਿਲੀਆਂ ਹੁਣ ਤੱਕ ਮਨਾਈਆਂ ਗਈਆਂ ਇਤਿਹਾਸਕ ਸ਼ਤਾਬਦੀਆਂ ਸਮੇਂ ਅਣਗੌਲੇ ਰਹੇ ਹਨ। ਪਹਿਲੀ ਲੋੜ ਤਾਂ ਇਹ ਹੈ ਕਿ ਸਾਡੇ ਗੁਰੂ ਸਾਹਿਬਾਨ ਤੇ ਸਾਡੇ ਸ਼ਹੀਦਾਂ-ਮੁਰੀਦਾਂ ਦਾ ਰਾਹ ਜਪ, ਤਪ ਤੇ ਤਿਆਗ ਦਾ ਸੀ। ਕਾਸ਼! ਅਸੀਂ ਵੀ ਉਨ੍ਹਾਂ ਦੇ ਵਾਰਿਸ ਹੋਣ ਵਜੋਂ ਆਪਣੇ ਪਦਾਰਥਵਾਦੀ ਤੇ ਸਵਾਰਥਵਾਦੀ ਕਿਰਦਾਰ ਨੂੰ ਦੇਸ਼ ਤੇ ਕੌਮ ਦੇ ਹਿੱਤ ਵਿਚ ਥੋੜ੍ਹਾ ਜਿਹਾ ਛੱਡ ਕੇ ਕੌਮ ਪ੍ਰਸਤੀ ਦੇ ਧਾਰਨੀ ਬਣੇ। ਇਸ ਤੋਂ ਵੀ ਜੋ ਅਹਿਮ ਜ਼ਰੂਰਤ ਹੈ; ਉਹ ਇਹ ਹੈ ਕਿ ਸਾਡੇ ਜੀਵਨਾਂ ਵਿਚ ਤਾਂ ਜੋ ਹੋਈ-ਬੀਤੀ ਉਹ ਹੋ ਬੀਤੀ; ਘੱਟੋ ਘੱਟ ਅਸੀਂ ਅਜੋਕੀ ਪੀੜ੍ਹੀ ਹੋਣ ਵਜੋਂ ਆਉਣ ਵਾਲੀਆਂ ਨੌਜਵਾਨ ਪੀੜ੍ਹੀਆਂ ਨੂੰ ਸਹੀ ਪਰਿਪੇਖ ਵਿਚ ਆਪਣੇ ਸਾਹਿਤ ਤੇ ਇਤਿਹਾਸ ਤੋਂ ਜਾਣੂੰ ਕਰਵਾ ਸਕੀਏ। ਇਸ ਲਈ ਬੇਸ਼ੱਕ ਸਾਨੂੰ ਆਪ ਵੀ ਆਪਣੇ ਮਹਾਨ ਪੂਰਵਜਾਂ ਦੇ ਨੇਕ ਜੀਵਨਾਂ ਤੇ ਅਮਲਾਂ ਦਾ ਧਾਰਨੀ ਹੋਣਾ ਪਵੇਗਾ।

ਅੱਜ ਸਾਇੰਸ ਦਾ ਯੁੱਗ ਹੈ। ਇਲੈਕਟ੍ਰੌਨਿਕ ਮੀਡੀਆ ਇਕ ਪ੍ਰਚਾਰ ਤੇ ਸੰਚਾਰ ਦੀ ਵੱਡੀ ਸ਼ਕਤੀ ਹੈ। ਇਸ ਲਈ ਸਾਨੂੰ ਆਪਣੇ ਗੁਰੂਆਂ ਤੇ ਸ਼ਹੀਦਾਂ-ਮੁਰੀਦਾਂ ਵੱਲੋਂ ਮਿਲੀ ਮਹਾਨ ਤੇ ਅਮੀਰ ਸੱਭਿਆਚਾਰਕ ਵਿਰਾਸਤ ਨੂੰ ਦੁਨੀਆਂ ਦੇ ਕੋਨੇ-ਕੋਨੇ ਵਿਚ ਪਹੁੰਚਾਉਣ ਲਈ ਵੱਖ-ਵੱਖ ਭਾਸ਼ਾਵਾਂ ਵਿਚ ਅਤੇ ਖਾਸ ਤੌਰ 'ਤੇ ਵੈੱਬਸਾਈਟਾਂ ਰਾਹੀਂ ਦੁਨੀਆਂ ਵਿਚ ਨਸ਼ਰ ਕਰਨ ਦੀ ਲੋੜ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਅੱਜ ਸਮੁੱਚੀ ਦੁਨੀਆਂ ਹੀ ਮਹਾਨ ਸਦਾਚਾਰਕ ਜੀਵਨ ਤੇ ਗਿਆਨ ਦੀ ਤਲਬਗਾਰ ਹੈ।

ਅਕਾਲ ਪੁਰਖ ਵਾਹਿਗੁਰੂ ਅੱਗੇ ਮੇਰੀ ਅਰਦਾਸ ਹੈ ਕਿ ਅਸੀਂ ਆਪਣੇ ਮਹਾਨ ਗੁਰੂ ਸਾਹਿਬਾਨ, ਸੰਤਾਂ-ਭਗਤਾਂ, ਪੂਰਵਜਾਂ, ਦੇਸ਼ ਭਗਤਾਂ ਤੇ ਮਹਾਨ ਸ਼ਹੀਦਾਂ ਦੇ ਪ੍ਰਤੀ ਲੋਕ-ਪਰਲੋਕ ਵਿੱਚ ਸਨਮੁੱਖ ਹੋ ਸਕਣ ਦੇ ਸਮਰੱਥ ਹੋ ਸਕੀਏ। ਸ਼ਾਲਾ! ਇਸ ਪ੍ਰਥਾਇ ਬਾਬਾ ਫਰੀਦ ਜੀ ਦੇ ਬਚਨਾਂ ਲੇਖਾ ਰੱਬ ਮੰਗੇਸੀਆ ਤੂੰ ਆਹੋ ਕੇਰੇ ਕੰਮਿ ਅਤੇ ਫਰੀਦਾ ਦਰ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲਿ। ਏਹ ਨਿਦੋਸਾ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ। ਦੀ ਸੰਥਾਂ ਨੂੰ ਅਸੀਂ ਮਨਾਂ ਵਿੱਚ ਵਸਾ ਕੇ ਦੇਸ਼ ਤੇ ਕੌਮ ਦੀ ਸੇਵਾ ਦੀ ਕਸੌਟੀ ਤੇ ਖਰੇ ਉਤਰ ਸਕੀਏ।

**ਕੁਲਬੀਰ ਸਿੰਘ ਸਿੱਧੂ**



# ਗੁਰੂ ਗੋਬਿੰਦ ਸਿੰਘ ਸਾਹਿਬ
# ਦਾ
# ਮਾਨਵਤਾ ਨੂੰ ਵਰਦਾਨ



ਸਾਡੀ ਸਮੁੱਚੀ ਕੌਮ ਨੂੰ ਅਕਸਰ ਇਤਿਹਾਸ ਇਹ ਸੁਆਲ ਕਰਦਾ ਹੈ ਕਿ ਕੀ ਤੁਸੀਂ ਆਪਣੇ ਗੁਰੂਆਂ, ਪੀਰਾਂ, ਸੰਤਾਂ, ਭਗਤਾਂ ਤੇ ਸ਼ਹੀਦਾਂ-ਮੁਰੀਦਾਂ ਨੂੰ ਦਰਅਸਲ ਜਾਣਦੇ ਵੀ ਹੋ? ਖਾਸ ਤੌਰ 'ਤੇ ਕੀ ਤੁਸੀਂ ਮਹਾਨ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਹੀ ਤੌਰ 'ਤੇ ਜਾਣਦੇ ਵੀ ਹੋ ਕਿ ਨਹੀਂ? ਕੀ ਤੁਸੀਂ ਜਾਣਦੇ ਹੋ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਬਾਬੇ ਨਾਨਕ ਦੀ ਬਾਬਰ ਬਾਣੀ ਤੋਂ ਲੈ ਕੇ ਸਰਬੰਸਦਾਨ ਜਿਹੇ ਗੋਬਿੰਦ ਮਾਰਗ ਤੱਕ ਕਲਮ ਤੋਂ ਲੈ ਕੇ ਤਲਵਾਰ ਤੱਕ ਦਾ ਸਫਰ ਤੈਅ ਕੀਤਾ ਸੀ? ਸਾਡਾ ਇਤਿਹਾਸ ਸਾਨੂੰ ਵੰਗਾਰਦਾ ਹੈ ਕਿ ਕੀ ਅਸੀਂ ਦਸਮੇਸ਼ ਪਿਤਾ ਦੀਆਂ ਮਾਨਵਤਾ ਨੂੰ ਮਹਾਨ ਵਰਦਾਨ ਰੂਪੀ ਦੇਣਾਂ ਨੂੰ ਜਾਣਦੇ ਤੇ ਸਮਝਦੇ ਵੀ ਹਾਂ?

ਕੀ ਤੁਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਜਾਣਦੇ ਹੋ? ਜੇ ਤੁਸੀਂ ਸਚਮੁੱਚ ਹੀ ਉਨ੍ਹਾਂ ਨੂੰ ਜਾਣਦੇ ਹੋ ਤਾਂ ਕੀ ਤੁਸੀਂ ਦਸਮੇਸ਼ ਪਿਤਾ ਵੱਲੋਂ ਕੀਤੀ ਕੌਮ ਲਈ ਘਾਲਣਾ ਤੇ ਕੁਰਬਾਨੀ ਨੂੰ ਠੀਕ ਪ੍ਰਸੰਗ ਵਿਚ ਸਮਝਦੇ ਵੀ ਹੋ? ਕੀ ਤੁਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਲਾਸਾਨੀ ਸ਼ਹੀਦੀਆਂ ਅਤੇ ਫਿਰ ਉਨ੍ਹਾਂ ਤੋਂ ਬਾਅਦ ਉਨ੍ਹਾਂ ਦੇ ਬਾਬਾ ਬੰਦਾ ਸਿੰਘ ਬਹਾਦਰ ਵਰਗੇ 'ਮਹਾਨ ਬੰਦਿਆਂ' ਦੀਆਂ ਅਦੁੱਤੀ ਕੁਰਬਾਨੀਆਂ ਬਾਰੇ ਵੀ ਜਾਣਦੇ ਹੋ? ਕੌਮ ਨੂੰ ਇਸ ਤਰ੍ਹਾਂ ਦੇ ਅਨੇਕਾਂ ਸਵਾਲ ਇਤਿਹਾਸ ਪੁੱਛਦਾ ਹੈ। ਗੁਰੂ ਸਾਹਿਬ ਵੱਲੋਂ ਦਿੱਤੇ ਲਾਸਾਨੀ ਸਰਬੰਸਦਾਨ ਤੇ ਉਸ ਸਮੇਂ ਦੇ ਹਾਲਾਤਾਂ ਤੋਂ ਜਾਣੂੰ ਕਰਾਉਣ ਹਿੱਤ ਇਤਿਹਾਸ ਸਾਨੂੰ ਝੰਜੋੜਦਾ ਹੈ। ਮੁੱਕਦੀ ਗੱਲ ਇਤਿਹਾਸ ਸਾਥੋਂ

ਸਪਸ਼ਟ ਜੁਆਬ ਪੁੱਛਦਾ ਹੈ ਕਿ ਕੀ ਸਾਨੂੰ ਇਸ ਤਰ੍ਹਾਂ ਨਹੀਂ ਲੱਗਦਾ ਕਿ ਦਸਵੇਂ ਪਾਤਿਸ਼ਾਹ ਤੋਂ ਪਹਿਲਾਂ ਤੇ ਉਨ੍ਹਾਂ ਦੇ ਜੀਵਨ ਕਾਲ ਤੋਂ ਬਾਅਦ ਦਾ ਸਮਾਂ ਪੰਜਾਬ ਦੇ ਇਤਿਹਾਸ ਵਿਚ ਕਹਿਰ ਬਣ ਕੇ ਵਾਪਰਿਆ ਹੈ। ਜਿਵੇਂ ਕਿ ਕਿਸੇ ਸ਼ਾਇਰ ਨੇ ਕਿਹਾ ਹੈ ਕਿ -

ਬਸ ਦੋ ਵਕਤ ਹੀ ਮੁਸ਼ਕਿਲ ਸੇ ਗੁਜ਼ਰੇ ਹੈਂ
ਇਕ ਤੇਰੇ ਆਨੇ ਸੇ ਪਹਿਲੇ ਇਕ ਜਾਨੇ ਕੇ ਬਾਅਦ।

ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਪਹਿਲੀ ਵਾਰ ਪੰਜਾਬ ਤੇ ਪੰਜਾਬੀਅਤ ਨੇ ਦਸਵੇਂ ਪਾਤਿਸ਼ਾਹ ਦੇ ਵਰੋਸਾਏ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ 710 ਸਾਲ ਦੀ ਲਗਾਤਾਰ ਲੰਮੀ ਗੁਲਾਮੀ ਤੋਂ ਬਾਅਦ ਅਜ਼ਾਦੀ ਤੇ ਸੁੱਖ ਦਾ ਸਾਹ ਲਿਆ। ਫਿਰ ਬੰਦਾ ਬਹਾਦਰ ਤੋਂ ਬਾਅਦ ਸਾਰੀ 18 ਵੀਂ ਸਦੀ ਕਾਲੇ ਯੁੱਗ ਵਜੋਂ ਪੰਜਾਬ 'ਤੇ ਨਾਜ਼ਲ ਹੋਈ। ਪਰ ਗੁਰੂ ਨਾਨਕ ਤੇ ਗੋਬਿੰਦ ਸਿੰਘ ਨਾਮ ਲੇਵਾ ਬਹਾਦਰ ਪੰਜਾਬੀਆਂ ਤੇ ਖਾਸ ਤੌਰ 'ਤੇ ਸਿੰਘਾਂ ਤੇ ਸਿੰਘਣੀਆਂ ਨੇ ਸਿੱਖੀ ਤੇ ਗੁਰੂ ਪ੍ਰੇਮ ਨੂੰ ਕੇਸੀਂ ਸਵਾਸੀਂ ਆਖਰੀ ਦਮ ਤੱਕ ਨਿਭਾਇਆ।

ਬਾਬਾ ਬੰਦਾ ਸਿੰਘ ਬਹਾਦਰ ਵੱਲੋਂ 12 ਮਈ 1710 ਦੀ ਸਰਹਿੰਦ ਫਤਿਹ ਤੋਂ ਬਾਅਦ 70 ਸਾਲ ਤੱਕ ਸ਼ਹੀਦਾਂ ਤੇ ਮਰਜੀਵੜੇ ਸਿੰਘਾਂ ਨੇ ਪੰਜਾਬ ਦੇ ਇਤਿਹਾਸ ਨੂੰ ਆਪਣੇ ਖ਼ੂਨ ਨਾਲ ਸਿੰਜਿਆ। ਫਿਰ ਸ਼ਹੀਦਾਂ ਦਾ ਲਹੂ ਰੰਗ ਲਿਆਇਆ ਅਤੇ ਸਿੱਖ ਮਿਸਲਾਂ ਦੀ ਸਰਦਾਰੀ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਕਾਇਮ ਹੋਇਆ। ਇਸ ਸਾਰੇ ਵਰਤਾਰੇ ਦੇ ਸ਼ਹੀਦਾਂ-ਮੁਰੀਦਾਂ ਤੇ ਗੁਰੂ ਪਿਆਰਿਆਂ ਦੀਆਂ ਅਕਹਿ ਤੇ ਅਸਹਿ ਜ਼ੁਲਮਾਂ ਦੇ ਸਨਮੁੱਖ ਕੁਰਬਾਨੀਆਂ ਸਬੰਧੀ ਵੀ ਸਾਨੂੰ ਇਤਿਹਾਸ ਬੇ ਬੇਅੰਤ ਸੁਆਲ ਪੁੱਛਦਾ ਹੈ। ਪਰ ਸਾਡੀ ਅਣਗਹਿਲੀ ਤੇ ਘੇਸਲਵੱਟ ਜਿਹੀ ਬਿਰਤੀ ਨੂੰ ਦੇਖ ਕੇ ਜਦੋਂ ਸਾਡੇ ਵੱਲੋਂ ਕੋਈ ਜੁਆਬ ਨਹੀਂ ਮਿਲਦਾ ਤਾਂ ਸਾਡਾ ਇਤਿਹਾਸ ਸਾਡੀ ਧਾਰੀ ਹੋਈ ਲੰਬੀ ਚੁੱਪ ਦੇ ਕਾਰਨ ਆਪਣਾ ਫਤਵਾ ਸੁਣਾਉਂਦਾ ਹੈ।

ਉਹ ਇਤਿਹਾਸਕ ਫਤਵਾ ਇਹ ਹੈ ਕਿ ਤੁਸੀਂ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਬਾਰੇ ਥੋੜ੍ਹਾ-ਬਹੁਤਾ ਹੀ ਸੁਣਿਆ ਹੈ ਜਾਂ ਫਿਰ ਸ਼ਾਇਦ ਗਿਣਤੀ ਦੇ ਕੁਝ ਕੁ ਬੰਦਿਆਂ ਨੇ ਹੀ ਪੜ੍ਹਿਆ ਹੈ। ਤੁਸੀਂ ਦਸਵੇਂ ਪਾਤਿਸ਼ਾਹ ਨੂੰ ਕਦੇ ਵੀ ਸਹੀ ਰੂਪ ਵਿੱਚ ਨਹੀਂ ਜਾਣਿਆ ਕਿ ਕਿਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਸਾਹਿਬ ਦੀ ਕਲਮ ਤੋਂ ਲੈ ਕੇ ਤਲਵਾਰ ਤੱਕ ਦਾ ਸਫ਼ਰ ਤੈਅ ਕੀਤਾ ਸੀ? ਦਸਮੇਸ਼ ਪਿਤਾ ਨੇ ਕਿਹੜੇ ਹਾਲਾਤਾਂ ਵਿਚ ਖਾਲਸਾ ਸਿਰਜਣਾ ਕੀਤੀ ਸੀ? ਫਿਰ ਉਹ ਕਿਹੜੇ ਹਾਲਾਤ ਸਨ ਜਿਨ੍ਹਾਂ ਕਰਕੇ ਉਸ ਸਰਬੰਸਦਾਨੀ ਨੇ ਧਰਮ ਤੇ ਕੌਮ ਤੋਂ ਆਪਣਾ ਸਭ ਕੁਝ ਅਤੇ ਸਾਰਾ ਪਰਿਵਾਰ ਵਾਰਿਆ ਸੀ?

(1) ਬੇਸ਼ਕ ਇਸ ਮਹਾਨ ਕੌਮੀ ਸਿਰਜਣਾ ਬਾਰੇ ਸਾਨੂੰ ਅਲਪ ਜਿਹਾ ਗਿਆਨ ਜ਼ਰੂਰ ਹੈ। ਪਰ ਦਸਮੇਸ਼ ਪਿਤਾ ਦੀਆਂ ਮਨੁੱਖਤਾ ਨੂੰ ਵਰਦਾਨ ਰੂਪੀ ਦਾਤਾਂ ਸਬੰਧੀ ਸਾਡੀ ਸ਼ਰਧਾ ਤੇ ਆਸਥਾ ਬਹੁਤ ਹੀ ਘੱਟ ਹੈ। ਸਾਨੂੰ ਕਿਸੇ ਨੂੰ ਯਾਦ ਹੋਣਾ ਤਾਂ ਦੂਰ ਦੀ ਗੱਲ ਹੈ। ਸ਼ਾਇਦ ਸਾਨੂੰ ਤਾਂ ਇਹ ਵੀ ਪਤਾ ਨਹੀਂ ਹੈ ਕਿ ਸੰਸਾਰ ਦੇ ਇਤਿਹਾਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤੀ ਕੌਮ ਨੂੰ ਕਿੰਨਾ ਕੁਝ ਪਹਿਲੀ ਵਾਰੀ ਦਿੱਤਾ ਸੀ?

ਸੰਨ 1699 ਵਿਚ ਖਾਲਸਾ ਸਿਰਜਣਾ ਨਾਲ ਇਕ ਨਵੀਂ ਕੌਮ ਦੀ ਉਸਾਰੀ ਹੋਈ। ਜਿਸ ਵਿਚ ਲੋਕਤੰਤਰੀ ਸਿਧਾਂਤਾਂ ਜਿਵੇਂ ਕਿ ਮਨੁੱਖੀ ਅਜ਼ਾਦੀ, ਬਰਾਬਰੀ ਤੇ ਜਾਤ-ਪਾਤ ਰਹਿਤ ਭਾਈਚਾਰੇ ਦੀ ਸਿਰਜਣਾ ਹੋਈ। ਸੰਸਾਰ ਪ੍ਰਸਿੱਧ ਆਰਨੌਲਡ ਟੁਆਇਨਬੀ ਵਰਗਾ ਇਤਿਹਾਸਕਾਰ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਮਨੁੱਖੀ ਬਰਾਬਰੀ ਤੇ ਮਨੁੱਖੀ ਭਾਈਚਾਰੇ ਦੀ ਇਕ ਨਵੀਂ ਪ੍ਰੰਪਰਾ ਕਾਇਮ ਕੀਤੀ। ਪਰ ਅਸੀਂ ਇਸ ਪ੍ਰੰਪਰਾ ਦੇ ਵਾਰਿਸ ਹੋਣ ਦੇ ਬਾਵਜੂਦ ਵੀ ਇਸ ਮਹਾਨ ਤੱਥ ਨੂੰ ਦੁਨੀਆਂ ਦੇ ਸਾਹਮਣੇ ਨਸ਼ਰ ਨਹੀਂ ਕਰ ਸਕੇ। ਸਗੋਂ ਇਸ ਦੇ ਉਲਟ ਸਾਡਾ ਸਾਰਾ ਸਾਹਿਤ ਤੇ ਇਤਿਹਾਸ ਅਜੋਕੀ ਲੋਕਤੰਤਰੀ ਪ੍ਰਣਾਲੀ ਦਾ ਸਿਹਰਾ ਖਾਲਸਾ ਸਿਰਜਣਾ ਤੋਂ 90 ਸਾਲ ਬਾਅਦ ਹੋਈ ਸੰਨ 1789 ਦੀ ਫਰਾਂਸ ਦੀ ਕ੍ਰਾਂਤੀ ਨੂੰ ਦਿੰਦਾ ਆ ਰਿਹਾ ਹੈ।

(2) ਇਸ ਤਰ੍ਹਾਂ ਹੀ ਪੰਜਾਬ ਦੇ ਇਤਿਹਾਸ ਵਿਚ 22 ਦਸੰਬਰ 1705 ਦੀ ਰਾਤ ਨੂੰ ਚਮਕੌਰ ਦੀ ਗੜ੍ਹੀ ਵਿਚ ਆਪੇ ਗੁਰ-ਚੇਲਾ ਦੇ ਸਿਧਾਂਤ ਦੀ ਪਰਖ ਹੋਈ। ਜਦੋਂ ਕਿ ਸਿੰਘਾਂ ਦੀ ਪੰਚਾਇਤ ਨੇ ਆਪਣੇ ਪਹਿਲੇ ਗੁਰਮਤੇ ਰਾਹੀਂ ਗੁਰੂ ਸਾਹਿਬ ਨੂੰ ਹੁਕਮ ਦਿੱਤਾ ਕਿ ਜੇ ਤੁਸੀਂ ਹੋ ਤਾਂ ਕੌਮ ਹੈ ਤੇ ਜੇ ਤੁਸੀਂ ਨਾ ਰਹੇ ਤਾਂ ਕੌਮ ਨਹੀਂ ਰਹੇਗੀ। ਇਨ੍ਹਾਂ ਹਾਲਾਤਾਂ ਵਿਚ ਅਤਿ ਦੀ ਬਹਾਦਰੀ ਦੇ ਮੁਜੱਸਮੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਚਾਇਤ ਦਾ ਹੁਕਮ ਮੰਨ ਕੇ ਚਮਕੌਰ ਦੀ ਗੜ੍ਹੀ ਨੂੰ ਛੱਡਿਆ। ਪਰ ਅਸੀਂ ਆਪਣੇ ਸਾਹਿਤ ਜਾਂ ਇਤਿਹਾਸ ਦੀ ਕਿਸੇ ਵੀ ਪੁਸਤਕ ਵਿਚ ਇਹ ਨਹੀਂ ਪੜ੍ਹਦੇ। ਸਗੋਂ ਇਸ ਦੇ ਉਲਟ ਇਹ ਹੀ ਪੜ੍ਹ ਰਹੇ ਹਾਂ ਕਿ ਲੋਕਤੰਤਰੀ ਪ੍ਰਣਾਲੀ ਵਿਚ ਸਭ ਤੋਂ ਪਹਿਲਾ ਮਤਾ ਇੰਗਲੈਂਡ ਦੀ ਪਾਰਲੀਮੈਂਟ ਵਿਚ ਵਿਲੀਅਮ ਪਿੱਟ ਦੀ ਯੰਗਰ ਸਮੇਂ ਸੰਨ 1806 ਵਿਚ ਪਾਸ ਹੋਇਆ ਸੀ।

(3) ਸੰਨ 1701 ਵਿਚ ਦਸਵੇਂ ਪਾਤਿਸ਼ਾਹ ਤੇ ਭਾਈ ਘਨੁੱਈਆ ਵੱਲੋਂ ਜੋ ਅਨੰਦਪੁਰ ਸਾਹਿਬ ਦੀ ਲੜਾਈ ਵਿਚ ਦੁਸ਼ਮਣ ਫੌਜਾਂ ਦੇ ਜ਼ਖਮੀ ਸਿਪਾਹੀਆਂ ਸਮੇਤ ਜ਼ਖਮੀਆਂ ਦੀ ਸੇਵਾ-ਸੰਭਾਲ ਕੀਤੀ ਗਈ; ਉਸ ਸਦਕਾ ਉਹ ਅਜੋਕੇ ਰੈੱਡ ਕਰਾਸ ਦੇ ਬਾਨੀ ਬਣਦੇ ਹਨ। ਪਰ ਅਸੀਂ ਸੰਨ 1853 ਦੀ ਕਰੀਮੀਆਂ ਤੇ ਸੈਲਫਰੀਨੋ ਦੀ ਜੰਗ ਦੇ ਸਮੇਂ ਤੋਂ ਹੈਨਰੀ ਡਿਊਨਾ ਤੇ ਫਲੋਰੈਂਸ ਨਾਈਟਇੰਗੇਲ ਨੂੰ ਰੈੱਡ ਕਰਾਸ ਦੇ ਬਾਨੀ ਮੰਨ ਰਹੇ ਹਾਂ। ਸ਼ਾਇਦ ਇਹ ਇਸ ਲਈ ਹੋ ਰਿਹਾ ਹੈ ਕਿ ਅਸੀਂ ਸੰਸਾਰ ਨੂੰ ਆਪਣੇ ਗੁਰੂਆਂ-ਪੀਰਾਂ

ਬਾਰੇ ਕੋਈ ਬਹੁਤਾ ਨਹੀਂ ਦੱਸ ਸਕੇ। ਸਗੋਂ ਅਸੀਂ ਇਸ ਸਬੰਧੀ ਬੱਸ ਚੱਲ ਹੋਊ; ਆਪਾਂ ਨੂੰ ਕੀ ਵਾਲੀ ਨੀਤੀ ਧਾਰੀ ਹੋਈ ਹੈ।

(4) ਇਸ ਤਰ੍ਹਾਂ ਹੀ ਸੰਨ 1696 ਵਿਚ ਅਨੰਦਪੁਰ ਸਾਹਿਬ ਵਿਖੇ ਜੰਗੀ ਕਰਤੱਬਾਂ ਵਜੋਂ ਜੋ ਗਤਕਾਬਾਜ਼ੀ, ਤੀਰਅੰਦਾਜ਼ੀ, ਘੋੜ ਸਵਾਰੀ ਤੇ ਨੇਜ਼ਾਬਾਜ਼ੀ ਦੀ ਸ਼ੁਰੂਆਤ ਹੋਲਾ-ਮਹੱਲਾ ਦੇ ਰੂਪ ਵਿਚ ਹੋਈ ਸੀ। ਇਸ ਨੂੰ ਸੰਸਾਰ ਪੱਧਰ ਦੀਆਂ ਅਜੋਕੀਆਂ ਉਲੰਪਿਕ ਖੇਡਾਂ ਦੀ ਬੁਨਿਆਦ ਕਿਹਾ ਜਾ ਸਕਦਾ ਹੈ। ਪਰ ਅਸੀਂ ਸੰਨ 1896 ਵਿਚ ਉਲੰਪਿਕ ਖੇਡਾਂ ਨੂੰ ਪੁਨਰ-ਸੁਰਜੀਤ ਕਰਨ ਵਾਲੇ ਲੀ-ਕੌਬਰਤਿਨ ਦੇ ਹੀ ਸਾਰੀ ਦੁਨੀਆਂ ਨਾਲ ਮਿਲ ਕੇ ਸੋਹਲੇ ਗਾ ਰਹੇ ਹਾਂ। ਇਸ ਤਰ੍ਹਾਂ ਸਾਡੇ ਸੰਸਾਰ ਪ੍ਰਸਿੱਧ ਹੋਲੇ-ਮਹੱਲੇ ਦਾ ਖੇਡਾਂ ਦੇ ਖੇਤਰ ਵਿਚ ਮਹਾਨ ਯੋਗਦਾਨ ਸਿਰਫ ਅਨੰਦਪੁਰ ਸਾਹਿਬ ਤੱਕ ਹੀ ਸੀਮਤ ਹੋ ਕੇ ਰਹਿ ਗਿਆ ਹੈ।

(5) ਉਪਰੋਕਤ ਵਿਸਥਾਰ ਤੋਂ ਬਾਅਦ ਇਸ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਜਿਹੇ ਮੋਹਰੀ ਦਾਰਸ਼ਨਿਕਾਂ ਵਿਚੋਂ ਇਕ ਸਨ। ਜਿਨ੍ਹਾਂ ਨੇ ਕਿ ਕੌਮ ਦੀ ਚੜ੍ਹਦੀ ਕਲਾ ਤੇ ਨਰੋਈ ਮਾਨਸਿਕਤਾ ਲਈ ਸਾਹਿਤ ਤੇ ਇਤਿਹਾਸ ਦੀ ਅਹਿਮੀਅਤ ਨੂੰ ਪਛਾਣਿਆ ਸੀ। ਉਨ੍ਹਾਂ ਨੇ ਪਾਉਂਟਾ ਸਾਹਿਬ, ਅਨੰਦਪੁਰ ਸਾਹਿਬ ਤੇ ਤਲਵੰਡੀ ਸਾਬੋ ਵਿਖੇ ਵਿਦਵਾਨਾਂ ਤੋਂ ਸਾਹਿਤ ਤੇ ਇਤਿਹਾਸ ਦੀ ਰਚਨਾ ਕਰਵਾਈ। ਨਿਰਸੰਦੇਹ ਇਹ ਅਫਸੋਸ ਦੀ ਗੱਲ ਹੈ ਕਿ ਇਸ ਵਿਚੋਂ ਬਹੁਤ ਸਾਰਾ ਬੇਸ਼ਕੀਮਤੀ ਸਾਹਿਤ ਦਾ ਖਜ਼ਾਨਾ ਅਨੰਦਪਰ ਸਾਹਿਬ ਛੱਡਣ ਤੋਂ ਬਾਅਦ ਗੁਰਦੁਆਰਾ ਪਰਿਵਾਰ ਵਿਛੋੜਾ ਦੇ ਨੇੜੇ ਸਿਰਸਾ ਨਦੀ ਦੀ ਹੜ੍ਹ ਦੀ ਭੇਟ ਚੜ੍ਹ ਗਿਆ। ਪਰ ਫਿਰ ਵੀ ਸਾਡੇ ਕੋਲ ਜੋ ਉਨ੍ਹਾਂ ਵੱਲੋਂ ਰਚਿਤ ਬਾਣੀ ਹੈ ਉਹ ਮਾਨਵਤਾ ਨੂੰ ਮਹਾਨ ਦੇਣ ਹੈ। ਖਾਸ ਤੌਰ 'ਤੇ ਜੋ ਦਸਵੇਂ ਪਾਤਿਸ਼ਾਹ ਨੇ ਦਮਦਮਾ ਸਾਹਿਬ ਤਲਵੰਡੀ ਸਾਬੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੁਨਰ ਸੰਪਾਦਨਾ ਤੇ ਪੁਨਰ ਸਥਾਪਨਾ ਕੀਤੀ, ਉਸ ਕੌਮੀ ਵਰਦਾਨ ਸਦਕਾ ਅੱਜ ਸਾਡੀ ਕੌਮੀ ਹੋਂਦ ਹੈ।

(6) ਸੰਸਾਰ ਦੇ ਇਤਿਹਾਸ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦੁਨੀਆਂ ਦੇ ਇਕੋ ਇਕ ਸਰਬੰਸਦਾਨੀ ਹੋਏ ਹਨ। ਇਸ ਤਰ੍ਹਾਂ ਹੀ ਦਸਵੇਂ ਪਾਤਿਸ਼ਾਹ ਸੰਸਾਰ ਦੇ ਧਰਮਾਂ ਦੇ ਇਤਿਹਾਸ ਵਿਚ ਪਹਿਲੇ ਅਜਿਹੇ ਮਹਾਂਪੁਰਖ ਸਨ ਜਿਨ੍ਹਾਂ ਨੇ ਕਿ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਖਾਲਸਾ ਪੰਥ ਵਿਚ ਦੇਹਧਾਰੀ ਗੁਰੂ ਦੀ ਪ੍ਰੰਪਰਾ ਨੂੰ ਸਦਾ ਲਈ ਖਤਮ ਕਰ ਦਿੱਤਾ। ਦਸਵੇਂ ਪਾਤਿਸ਼ਾਹ ਨੇ ਇਸ ਤਰ੍ਹਾਂ ਸੰਸਾਰ ਵਿਚ ਸਭ ਤੋਂ ਪਹਿਲੀ ਵਾਰ ਦੇਹਧਾਰੀ ਗੁਰੂ ਦੀ ਥਾਂ 'ਸ਼ਬਦ ਗੁਰੂ' ਨੂੰ ਗੁਰਗੱਦੀ ਦਿੱਤੀ। ਉਨ੍ਹਾਂ ਨੇ ਕੌਮ ਨੂੰ ਆਦੇਸ਼ ਦਿੱਤਾ ਕਿ ਜਦੋਂ ਵੀ ਅਧਿਆਤਮਿਕ, ਸਮਾਜਿਕ ਜਾਂ ਕਿਸੇ ਵੀ ਹੋਰ ਮਸਲੇ 'ਤੇ ਅਗਵਾਈ ਦੀ ਲੋੜ ਪਵੇ ਤਾਂ ਗੁਰਬਾਣੀ ਦਾ ਓਟ-ਆਸਰਾ ਲਿਆ ਜਾਵੇ।

## ਬੇਮਿਸਾਲ ਸਬਰ-ਸਿਦਕ ਤੇ ਤਪ-ਤਿਆਗ ਦੀ ਮੂਰਤ -

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੁਣ ਤੱਕ ਸੰਸਾਰ ਦੇ ਪਹਿਲੇ ਤੇ ਆਖਰੀ ਏਕੋ ਸਰਬੰਸਦਾਨੀ ਹੋਏ ਹਨ। ਕੀ ਅਸੀਂ ਕਦੇ ਇਕ ਪਲ ਵੀ ਮਨਾਂ ਨੂੰ ਰਹਾਉ ਦੇ ਕੇ ਵਿਚਾਰਿਆ ਹੈ ਕਿ 26 ਦਸੰਬਰ ਨੂੰ ਹੀ ਦਸਵੇਂ ਪਾਤਿਸ਼ਾਹ ਦਾ 39 ਵਾਂ ਜਨਮ ਦਿਹਾੜਾ ਵੀ ਸੀ? ਕੀ ਅੱਜ ਤੱਕ ਕਿਸੇ ਪੁੱਤਰ ਨੇ ਆਪਣੇ ਪਿਤਾ ਵੱਲੋਂ ਧਰਮ ਤੇ ਕੌਮ ਦੀ ਰਾਖੀ ਲਈ ਵਿੱਢੇ ਕੌਮੀ ਸੰਘਰਸ਼ ਵਿਚ ਆਪਣੇ ਪ੍ਰਾਣਾਂ ਦਾ ਆਹੂਤੀ ਦਿੱਤੀ ਹੈ? ਕੀ ਕਿਸੇ ਨੇ ਸਰਬੰਸਦਾਨ ਤੋਂ ਬਾਅਦ ਵੀ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਹੈ? ਅਜਿਹਾ ਜਨਮ ਦਿਹਾੜਾ ਦੁਨੀਆਂ ਦੇ ਕਿਸੇ ਵੀ ਧਰਮ ਤੇ ਕੌਮ ਦੇ ਇਤਿਹਾਸ ਵਿਚ ਨਹੀਂ ਆਇਆ। ਜਦੋਂ ਕਿ ਸਾਹਿਬਜ਼ਾਦਿਆਂ ਤੇ ਪੁੱਤਰਾਂ ਵਰਗੇ ਸਿੰਘਾਂ ਨੇ ਆਪਣੇ ਗੁਰੂ-ਪਿਤਾ ਦੇ ਕੌਮੀ ਮਿਸ਼ਨ ਲਈ ਆਪਣੇ ਪ੍ਰਾਣਾਂ ਦਾ ਨਜ਼ਰਾਨਾ ਦਿੱਤਾ ਹੋਵੇ ਜਾਂ ਫਿਰ ਕਿਸੇ ਗੁਰੂ-ਪਿਤਾ ਨੇ ਆਪਣੀ ਕੌਮ ਨੂੰ ਸਵੈਮਾਣ ਤੇ ਅਣਖ ਭਰਪੂਰ ਅਜਿਹਾ ਨਾਯਾਬ ਤੋਹਫਾ ਦਿੱਤਾ ਹੋਵੇ।

ਪਰ ਅਫਸੋਸ ਹੈ ਕਿ ਅਸੀਂ ਇਹ ਪਾਵਨ ਪੁਰਬ ਮਨਾਉਂਦੇ-ਮਨਾਉਂਦੇ ਆਪਣੇ ਸੁੱਖ-ਆਰਾਮਾਂ ਵਿਚ ਇੰਨੇ ਗਲਤਾਨ ਹੋ ਗਏ ਹਾਂ ਕਿ ਇਨ੍ਹਾਂ ਇਤਿਹਾਸਕ ਸ਼ੋਕਮਈ ਦਿਹਾੜਿਆਂ ਦੇ ਸਮੇਂ ਅਸੀਂ ਕ੍ਰਿਸਮਿਸ ਤੇ ਨਵੇਂ ਸਾਲ ਦੀਆਂ ਖੁਸ਼ੀਆਂ ਮਨਾ ਰਹੇ ਹੁੰਦੇ ਹਾਂ। ਸਦ-ਅਫਸੋਸ ਕਿ ਇਨ੍ਹਾਂ ਦਿਨਾਂ ਵਿਚ ਵੀ ਸਾਡੇ ਮੌਜ-ਮੇਲੇ ਦੇ ਕਲੱਬ ਤੇ ਸ਼ਰਾਬ ਦੇ ਠੇਕੇ ਵੀ ਖੁੱਲ੍ਹੇ ਰਹਿੰਦੇ ਹਨ ਅਤੇ ਸਾਡਾ ਪੀਣ-ਖਾਣ ਵੀ ਮਤਵਾਤਰ ਐਸ਼ਪ੍ਰਸਤ ਵਾਲਾ ਹੁੰਦਾ ਹੈ। ਇਸ ਤੋਂ ਵੀ ਵੱਡੇ ਦੁੱਖ ਦੀ ਗੱਲ ਤਾਂ ਇਹ ਹੈ ਕਿ ਅਸੀਂ ਅਕ੍ਰਿਤਘਣਤਾ ਦੀਆਂ ਪੌੜੀਆਂ ਚੜ੍ਹਦੇ-ਚੜ੍ਹਦੇ ਆਪਣੇ ਗੁਰੂਆਂ ਤੇ ਸ਼ਹੀਦਾਂ-ਮੁਰੀਦਾਂ ਤੋਂ ਵੀ ਦੂਰ ਹੋ ਗਏ ਹਾਂ। ਜਿਸ ਕਾਰਨ ਅਸੀਂ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦੇ ਜੀਵਨ ਅਤੇ ਫਲਸਫੇ ਨੂੰ ਭੁੱਲਦੇ-ਭੁੱਲਦੇ ਬੱਸ ਭੁੱਲ ਹੀ ਗਏ ਹਾਂ।

## ਕਲਮ ਤੋਂ ਤਲਵਾਰ ਤੱਕ ਸਫਰ ਦੇ ਪਾਂਧੀ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਹੋਰ ਗੁਰੂ ਸਾਹਿਬਾਨ ਦੀ ਡਗਰ 'ਤੇ ਚਲਦੇ ਹੋਏ ਕਲਮ ਤੋਂ ਤਲਵਾਰ ਤੱਕ ਦਾ ਸਫਰ ਤੈਅ ਕੀਤਾ। ਇਸ ਸਦਕਾ ਉਹ ਸਮੁੱਚੇ ਭਾਰਤੀ ਸਮਾਜ ਲਈ ਹੀ ਨਹੀਂ; ਸਗੋਂ ਉਹ ਮਾਨਵਤਾ ਲਈ 'ਗੋਬਿੰਦ ਮਾਰਗ' ਦੇ ਰਹਿਨੁਮਾ ਬਣੇ। ਬਾਬਾ ਨਾਨਕ ਤੋਂ ਬਾਅਦ ਹੋਰ ਸਿੱਖ ਗੁਰੂ ਸਾਹਿਬਾਨ ਅਤੇ ਖਾਸ ਤੌਰ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਦਸਵੇਂ ਪਾਤਿਸ਼ਾਹ ਕੌਮ ਦੇ ਉਹ ਮਸੀਹਾ ਸਨ; ਜਿਨ੍ਹਾਂ ਨੇ ਆਪਣੇ ਸਰਬੰਸਦਾਨ ਨਾਲ ਸਮੁੱਚੀ ਕੌਮ ਦੀ ਹੋਂਦ ਨੂੰ ਬਚਾਇਆ ਸੀ। ਇਸ ਪ੍ਰਥਾਇ ਬਾਬਾ ਬੁੱਲੇ ਸ਼ਾਹ ਮੁਸਲਮਾਨ ਹੋਣ ਦੇ ਬਾਵਜੂਦ ਵੀ ਇਤਿਹਾਸਕ ਸੱਚਾਈ ਬਿਆਨ

ਕਰਦਾ ਹੋਇਆ ਕਹਿੰਦਾ ਹੈ ਕਿ 'ਨਾ ਕਹੂੰ ਅਬ ਕੀ ਨਾ ਕਹੂੰ ਤਬ ਕੀ। ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ ਤੋ ਸੁੰਨਤ ਹੋਤੀ ਸਭ ਕੀ।' ਸੋ ਅੱਜ ਸਾਡੀ ਸਮੁੱਚੀ ਭਾਰਤੀ ਕੌਮ ਦੀ ਹੋਂਦ ਵੀ ਆਪਣੇ ਸ਼ਹੀਦਾਂ-ਮੁਰੀਦਾਂ ਦੀ ਘਾਲ-ਕਮਾਈ ਤੇ ਕੁਰਬਾਨੀਆਂ ਸਦਕਾ ਹੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੌਮ ਦੇ ਨਵ-ਨਿਰਮਾਣ ਸਦਕਾ ਕੌਮੀ ਉਸਰੱਈਏ, ਸਾਡੀ ਅਜੋਕੀ ਲੋਕਤੰਤਰੀ ਪ੍ਰਣਾਲੀ ਦੇ ਮੋਢੀ, ਰੈੱਡ ਕਰਾਸ ਅਤੇ ਅਜੋਕੀਆਂ ਸੰਸਾਰ ਪੱਧਰੀ ਖੇਡਾਂ ਦੇ ਰਹਿਬਰ ਤੇ ਰਹਿਨੁਮਾ ਬਣੇ। ਪਰ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਵਾਲੀ ਗੱਲ ਇਹ ਹੈ ਕਿ ਅਸੀਂ ਜਦੋਂ ਗੁਰੂ ਸਾਹਿਬਾਨ ਦੇ ਪਾਵਨ ਪ੍ਰਕਾਸ਼ ਉਤਸਵ ਮਨਾਉਂਦੇ ਹਾਂ ਤਾਂ ਕੀ ਸਾਨੂੰ ਆਪ ਨੂੰ ਉਨ੍ਹਾਂ ਦੇ ਕੌਮੀ ਯੋਗਦਾਨ ਬਾਰੇ ਚਾਨਣਾ ਹੁੰਦਾ ਹੈ?

ਇਹ ਹੋਰ ਵੀ ਗੰਭੀਰਤਾ ਨਾਲ ਵਿਚਾਰਨ ਵਾਲੀ ਗੱਲ ਹੈ ਕਿ ਅਸੀਂ ਤਕਰੀਬਨ ਪਿਛਲੀ ਇਕ ਸਦੀ ਤੋਂ ਅਤੇ ਖਾਸ ਤੌਰ 'ਤੇ ਅਜ਼ਾਦੀ ਤੋਂ ਬਾਅਦ ਆਪਣੇ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦੀਆਂ ਕੌਮ ਪ੍ਰਤੀ ਕੀਤੀਆਂ ਕੁਰਬਾਨੀਆਂ ਤੇ ਉਨ੍ਹਾਂ ਦੇ ਜੀਵਨ ਫਲਸਫੇ ਨੂੰ ਦੁਨੀਆਂ ਵਿਚ ਪ੍ਰਚਾਰਣ ਤੇ ਪ੍ਰਸਾਰਣ ਲਈ ਕੀ ਕੀਤਾ ਅਤੇ ਹੁਣ ਕੀ ਕਰ ਰਹੇ ਹਾਂ? ਕੀ ਅਸੀਂ ਆਪਣੇ ਸਾਹਿਤ ਤੇ ਇਤਿਹਾਸ ਵਿਚ ਜਾਂ ਆਪਣੇ ਵਿਦਿਅਕ ਕੋਰਸਾਂ ਵਿਚ ਆਪਣੇ ਕੁਰਬਾਨੀ ਦੇ ਪੁੰਜਾਂ ਨੂੰ ਯੋਗ ਸਥਾਨ ਦੇ ਸਕੇ ਹਾਂ? ਇਹ ਵੀ ਸਮਝਣ ਵਾਲੀ ਗੱਲ ਹੈ ਕਿ ਜਿੰਨੀ ਦੇਰ ਸਾਡਾ ਇਤਿਹਾਸ, ਸਾਹਿਤ ਅਤੇ ਸਾਡੇ ਵਿਦਿਅਕ ਕੋਰਸ ਸਾਡੇ ਪੰਜਾਬ ਦੇ ਇਤਿਹਾਸਕ ਕੌਮੀ ਤੱਥਾਂ ਨੂੰ ਠੀਕ ਪ੍ਰਸੰਗ ਵਿਚ ਸਾਡੀਆਂ ਆਪਣੀਆਂ ਅਤੇ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਤੱਕ ਨਹੀਂ ਪਹੁੰਚਾਉਣਗੇ; ਉਨੀ ਦੇਰ ਅਸੀਂ ਆਪਣੀ ਅਮੀਰ ਵਿਰਾਸਤ ਨਾਲ ਆਪਣੇ ਬੱਚਿਆਂ ਨੂੰ ਕਦੇ ਵੀ ਨਹੀਂ ਜੋੜ ਸਕਾਂਗੇ।

**ਸਾਡੇ ਸ਼ਹੀਦਾਂ ਪ੍ਰਤੀ ਲੋਕ ਚੇਤਨਾ ਪੈਦਾ ਕਰਨ ਦੀ ਲੋੜ –**

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ ਗੁਰੂ ਸਾਹਿਬਾਨ, ਕੌਮ ਦੇ ਸ਼ਹੀਦਾਂ-ਮੁਰੀਦਾਂ ਦੇ ਜੀਵਨ ਤੇ ਫਲਸਫੇ ਨੂੰ ਜਿੰਨੀ ਦੇਰ ਲੋਕ ਲਹਿਰ ਬਣਾ ਕੇ ਲੋਕ ਚੇਤਨਾ ਨਹੀਂ ਬਣਾਇਆ ਜਾਂਦਾ; ਉਨੀ ਦੇਰ ਪੰਜਾਬ ਅਤੇ ਪੰਜਾਬੀਅਤ ਬਾਰੇ ਅਸੀਂ ਦੁਨੀਆਂ ਨੂੰ ਸਹੀ ਅਰਥਾਂ ਵਿਚ ਜਾਣੂੰ ਨਹੀਂ ਕਰਵਾ ਸਕਾਂਗੇ।

ਸੌ ਹੱਥ ਰੱਸਾ ਤੇ ਸਿਰੇ ਉਤੇ ਗੰਢ ਵਰਗੀ ਲੋਕ ਸਿਆਣਪ ਦੇ ਆਧਾਰ 'ਤੇ ਅੱਜ ਕੌਮ ਨੂੰ ਚਿਤਾਵਨੀ ਭਰਪੂਰ ਵੰਗਾਰ ਹੈ ਕਿ ਬੇਸ਼ੱਕ ਜਿੰਨੀਆਂ ਮਰਜ਼ੀ ਯਾਦਗਾਰਾਂ ਅਸੀਂ ਬਣਾ ਲਈਏ। ਪਰ ਜਿੰਨੀ ਦੇਰ ਅਸੀਂ ਧੁਰ ਅੰਦਰ ਤੋਂ ਦਿਲੀ ਸ਼ਰਧਾ ਸਹਿਤ ਆਪਣੀ ਅਜ਼ਾਦ ਮਾਨਸਿਕਤਾ ਨਾਲ ਆਪਣੇ ਮਹਾਨ ਪੂਰਵਜਾਂ ਨਾਲ ਨਹੀਂ ਜੁੜਦੇ;

ਉਨੀ ਦੇਰ ਸਾਡੀਆਂ ਇਤਿਹਾਸਕ ਯਾਦਗਾਰਾਂ ਸਾਡੇ ਲਈ ਬੇਮਾਇਨੇ ਹੀ ਰਹਿਣਗੀਆਂ। ਇਸ ਸੂਰਤ ਵਿਚ ਅਸੀਂ ਨਾ ਤਾਂ ਆਪਣੀ ਅਜ਼ਾਦ ਹੋਂਦ ਰੱਖ ਸਕਾਂਗੇ ਤੇ ਨਾ ਹੀ ਆਪਣੇ ਗੁਰੂਆਂ-ਪੀਰਾਂ ਤੇ ਮਹਾਨ ਸ਼ਹੀਦਾਂ ਦੀ ਅਜ਼ੀਮੋ-ਸ਼ਾਨ ਵਿਰਾਸਤ ਦੇ ਸਹੀ ਵਾਰਸ ਕਹਾਉਣ ਦੇ ਹੱਕਦਾਰ ਹੋਵਾਂਗੇ।

**ਸਾਡੇ ਸਾਹਿਤ ਤੇ ਇਤਿਹਾਸ ਸਬੰਧੀ ਕੁਝ ਕੁ ਸੁਝਾਅ –**

ਇਥੇ ਮੈਂ ਅੱਜ ਸਮੇਂ ਦੀ ਲੋੜ ਅਨੁਸਾਰ ਅਵਾਮ ਦੀ ਅਵਾਜ਼ ਦੀ ਤਰਜਮਾਨੀ ਕਰਨ ਹਿੱਤ ਸਿਰਫ ਕੁਝ ਕੁ ਸੁਝਾਅ ਆਪ ਸਭ ਨਾਲ ਸਾਂਝੇ ਕਰ ਰਿਹਾ ਹਾਂ। ਮੇਰਾ ਪਹਿਲਾ ਸੁਝਾਅ ਇਹ ਹੈ ਕਿ ਕਿੰਨਾ ਹੀ ਚੰਗਾ ਹੋਵੇ ਕਿ ਕੌਮ ਦੇ ਸੂਰਬੀਰ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਦੇ ਯੋਗਦਾਨ ਨੂੰ ਚਿਰ-ਸਥਾਈ ਬਣਾਉਣ ਹਿੱਤ ਸਾਹਿਤ ਤੇ ਇਤਿਹਾਸ ਵਿਚ ਸਾਂਭਿਆ ਜਾਵੇ। ਇਸ ਲਈ ਉਨ੍ਹਾਂ ਦੇ ਜੀਵਨ ਅਤੇ ਫਲਸਫੇ ਬਾਰੇ ਜੋ ਸਾਡਾ ਅਧੂਰਾ ਗਿਆਨ ਤੇ ਜਾਣਕਾਰੀ ਹੈ। ਉਸ ਸਬੰਧੀ ਲੋੜੀਂਦੀ ਜਾਣਕਾਰੀ ਨੂੰ ਮੁਕੰਮਲ ਕਰਕੇ ਸ਼ਹੀਦਾਂ ਨੂੰ ਸਹੀ ਇਤਿਹਾਸਕ ਤੇ ਸਾਹਿਤਕ ਪ੍ਰਸੰਗ ਵਿਚ ਉਨ੍ਹਾਂ ਦਾ ਬਣਦਾ ਯੋਗ ਸਥਾਨ ਦਿਵਾਇਆ ਜਾਵੇ।

ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਤੱਕ ਵਿਦਿਆ ਦੇ ਖੇਤਰ ਵਿਚ ਕੋਈ ਸਿਲੇਬਸ ਨਹੀਂ ਬਣ ਸਕਿਆ। ਜੋ ਸਾਡੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਨਿਰੋਲ ਹੈਰੀਟੇਜ ਤੇ ਸਦਾਚਾਰਕ ਕਦਰਾਂ-ਕੀਮਤਾਂ ਤੋਂ ਜਾਣੂੰ ਕਰਵਾਉਂਦਾ ਹੋਵੇ। ਬੇ ਸ਼ੱਕ ਸਾਡੇ ਘਰ-ਘਰ ਵਿਚ ਇਹ ਫਿਕਰ ਹੈ ਕਿ ਸਾਡੀ ਆਉਣ ਵਾਲੀ ਪੀੜ੍ਹੀ ਸਦਾਚਾਰਕ ਕਦਰਾਂ-ਕੀਮਤਾਂ ਨੂੰ ਭੁੱਲ ਰਹੀ ਹੈ। ਪਰ ਇਹ ਵੀ ਸੱਚ ਹੈ ਕਿ ਅਸੀਂ ਉਨ੍ਹਾਂ ਨੂੰ ਲੋੜੀਂਦੀ ਸੇਧ ਨਹੀਂ ਦੇ ਰਹੇ। ਇਸ ਲਈ ਸਾਹਿਤ ਤੇ ਇਤਿਹਾਸ ਦੀਆਂ ਕਿਤਾਬਾਂ ਇਸ ਸੰਦਰਭ ਵਿਚ ਲਿਖੀਆਂ ਜਾਣੀਆਂ ਚਾਹੀਦੀਆਂ ਹਨ। ਇਸ ਤੋਂ ਵੀ ਜ਼ਰੂਰੀ ਇਹ ਹੈ ਕਿ ਫਿਰ ਪੰਜਾਬੀਆਂ ਦੇ ਮਹਾਨ ਵਿਰਸੇ ਨੂੰ ਪ੍ਰਚਾਰਣ ਤੇ ਪ੍ਰਸਾਰਣ ਲਈ ਵੱਖ-ਵੱਖ ਭਾਸ਼ਾਵਾਂ ਵਿਚ ਬਹੁਤ ਹੀ ਘੱਟ ਕੀਮਤ 'ਤੇ ਦੁਨੀਆਂ ਨੂੰ ਉਪਲਬਧ ਕਰਵਾਈਆਂ ਜਾਣ।

ਇਸ ਤੋਂ ਵੀ ਵੱਧ ਜ਼ਰੂਰੀ ਜੋ ਤੁਰੰਤ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ; ਉਹ ਇਹ ਹੈ ਕਿ ਸਾਡੇ ਵਿਦਿਅਕ ਕੋਰਸਾਂ ਵਿਚ ਸਾਡੇ ਪੰਜਾਬ ਦੀ ਅਮੀਰ ਸੰਸਕ੍ਰਿਤੀ ਤੇ ਸਭਿਆਚਾਰ ਦੀ ਵਿਰਾਸਤ ਨੂੰ ਯੋਗ ਸਥਾਨ ਦਿੱਤਾ ਜਾਵੇ। ਜਿੰਨੀ ਦੇਰ ਅਸੀਂ ਆਪਣੇ ਪਰਿਵਾਰਾਂ ਵਿਚ ਮੁਢਲੇ ਸੰਸਕਾਰਾਂ ਵਜੋਂ ਅਤੇ ਫਿਰ ਆਪਣੇ ਵਿਦਿਅਕ ਕੋਰਸਾਂ ਵਿਚ ਆਪਣੇ ਬੱਚਿਆਂ ਨੂੰ ਸ਼ੁਰੂ ਤੋਂ ਹੀ ਪੰਜਾਬ ਦੇ ਮਹਾਨ ਵਿਰਸੇ-ਵਿਰਸਾਤ ਦੀ ਗੱਲਬਾਤ ਨਹੀਂ ਦੱਸਾਂਗੇ; ਉਨੀ ਦੇਰ ਅਸੀਂ ਆਪਣੀਆਂ ਪੀੜ੍ਹੀਆਂ ਨੂੰ ਸਮਾਜਿਕ ਤੇ ਸਦਾਚਾਰਕ ਪੱਖੋਂ ਗੈਰ-ਜ਼ਰੂਰੀ ਤੇ ਮੰਦੇ ਪ੍ਰਭਾਵੀ ਸਿੱਟਿਆਂ ਤੋਂ ਬਚਾ ਨਹੀਂ ਸਕਾਂਗੇ।

ਹੁਣ ਇਲੈਕਟ੍ਰੌਨਿਕ ਮੀਡੀਆ ਦਾ ਯੁੱਗ ਹੈ। ਇਸ ਲਈ ਉਪਰੋਕਤ ਸੁਝਾਅ ਦੀ ਲਗਾਤਾਰਤਾ ਵਿਚ ਇਹ ਵੀ ਕੀਤਾ ਜਾਣਾ ਚਾਹੀਦਾ ਹੈ ਕਿ ਪੰਜਾਬ ਦੇ ਅਮੀਰ ਹੈਰੀਟੇਜ ਤੇ ਕਲਚਰ ਨੂੰ ਟੀ.ਵੀ. ਚੈਨਲਾਂ ਤੇ ਇੰਟਰਨੈੱਟ ਰਾਹੀਂ ਲਗਾਤਾਰ ਨਿਯਮਬੱਧ ਤਰੀਕੇ ਨਾਲ ਲੋਕਾਂ ਤੱਕ ਪਹੁੰਚਾਇਆ ਜਾਵੇ। ਜਿਸ ਨਾਲ ਕਿ ਸਾਡੇ ਸ਼ਹੀਦਾਂ-ਮੁਰੀਦਾਂ ਦੇ ਕਾਰਨਾਮਿਆਂ ਤੋਂ ਅਵਾਮ ਜਾਣੂ ਹੋ ਸਕੇਗਾ। ਇਸ ਤਰ੍ਹਾਂ ਪੰਜਾਬ ਦਾ ਸੁਨਹਿਰਾ ਇਤਿਹਾਸ ਲੋਕ ਲਹਿਰ ਬਣ ਕੇ ਦੁਨੀਆਂ ਦੇ ਸਾਹਮਣੇ ਲਿਆਂਦਾ ਜਾ ਸਕੇਗਾ। ਜੋ ਕਿ ਅੱਜ ਤੱਕ ਅਸੀਂ ਨਹੀਂ ਕਰ ਸਕੇ। ਬੇਸ਼ੱਕ ਇਸ ਵਿਚ ਕੋਈ ਸ਼ੱਕ ਨਹੀਂ ਕਿ ਅੱਜ ਦੁਨੀਆਂ ਪੰਜਾਬ ਦੇ ਮਹਾਨ ਵਿਰਸੇ ਬਾਰੇ ਜਾਨਣ ਲਈ ਤਲਬਗਾਰ ਹੈ।

ਅੱਜ ਸਮੇਂ ਦੀ ਮੰਗ ਹੈ ਕਿ ਅਸੀਂ ਆਪਣੇ ਗੁਰੂ ਸਾਹਿਬਾਨ ਦੇ ਮਹਾਨ ਤਪ-ਤਿਆਗ, ਸੰਘਰਸ਼ਾਂ ਤੇ ਕੁਰਬਾਨੀਆਂ ਪ੍ਰਤੀ ਅਹਿਸਾਨਮੰਦ ਤੇ ਕ੍ਰਿਤਗ ਹੋ ਕੇ ਉਨ੍ਹਾਂ ਦੇ ਦੱਸੇ ਗੋਬਿੰਦ ਮਾਰਗ ਨੂੰ ਆਪਣੀ ਜੀਵਨ ਜਾਚ ਬਣਾਈਏ। ਇਸ ਤੋਂ ਵੀ ਅੱਗੇ ਆਪਣੇ ਗੁਰੂ ਸਾਹਿਬਾਨ ਤੇ ਕੌਮੀ ਸ਼ਹੀਦਾਂ-ਮੁਰੀਦਾਂ ਦੀਆਂ ਘਾਲ-ਕਮਾਈਆਂ ਤੇ ਕੁਰਬਾਨੀਆਂ ਨੂੰ ਮਨਾਂ ਵਿਚ ਵਸਾਈਏ ਕਿ ਜਿਨ੍ਹਾਂ ਦੇ ਸਦਕਾ ਸਾਡੀ ਅੱਜ ਦੀ ਪੰਜਾਬੀਅਤ ਦੀ ਹੋਂਦ ਹੈ। ਅਸੀਂ ਇਹ ਵੀ ਕਦਾਚਿਤ ਨਾ ਭੁੱਲੀਏ ਕਿ ਅੱਜ ਜੋ ਅਸੀਂ ਅਜ਼ਾਦੀ ਮਾਣ ਰਹੇ ਹਾਂ ਅਤੇ ਅੱਜ ਜੋ ਸਾਡੀ ਅਜ਼ਾਦੀ ਬਰਕਰਾਰ ਹੈ ਤਾਂ ਇਹ ਕੌਮ ਦੇ ਸਪੂਤਾਂ ਦੇ ਦੇਸ਼ ਪ੍ਰੇਮ ਸਦਕਾ ਕੀਤੇ ਸੰਘਰਸ਼ਾਂ ਤੇ ਕੁਰਬਾਨੀਆਂ ਸਦਕਾ ਹੀ ਹੈ।

ਕੀ ਅੱਜ ਸਾਡੀਆਂ ਧਾਰਮਿਕ ਸੰਸਥਾਵਾਂ ਗੁਰੂ ਦੇ ਨਾਮ 'ਤੇ ਆਪਸੀ ਸ਼ਿਕਵੇ-ਸ਼ਿਕਾਇਤ ਤੇ ਚੌਧਰ ਦੀ ਲੜਾਈ ਨੂੰ ਇਕ ਪਾਸੇ ਰੱਖ ਕੇ ਦੁਨੀਆਂ ਨੂੰ ਆਪਣੇ ਮਹਾਨ ਗੁਰੂ ਸਾਹਿਬਾਨ ਤੇ ਸ਼ਹੀਦਾਂ-ਮੁਰੀਦਾਂ ਤੋਂ ਮਿਲੀ ਅਣਮੋਲ ਅਮੀਰ ਵਿਰਾਸਤ ਬਾਰੇ ਜਾਣੂ ਕਰਵਾਉਣ ਦੇ ਆਪਣੇ ਫਰਜ਼ ਅੱਵਲ ਨੂੰ ਸਮਝਣ ਦੀ ਕ੍ਰਿਪਾਲਤਾ ਕਰਨਗੀਆਂ?

ਅੱਜ ਸਮੇਂ ਦੀ ਸਭ ਤੋਂ ਵੱਡੀ ਮੰਗ ਹੈ ਕਿ ਅਸੀਂ ਆਪਣੇ ਪੁਰਖਿਆਂ ਅਤੇ ਆਪਣੇ ਨੌਜਵਾਨਾਂ ਦੀਆਂ ਪੀੜ੍ਹੀਆਂ ਦੇ ਦਰਮਿਆਨ ਇਕ ਲੋੜੀਂਦੀ ਕੜੀ ਬਣ ਕੇ ਆਪਣੀ ਅਮੀਰ ਸਭਿਆਚਾਰਕ ਵਿਰਾਸਤ ਦੀ ਜੋਤ ਨੂੰ ਜਗਾਈ ਰਖੀਏ। ਜਿਥੇ ਸਾਡਾ ਇਹ ਉਪਰਾਲਾ ਆਪਣੇ ਮਹਾਨ ਗੁਰੂ ਸਾਹਿਬਾਨ ਤੇ ਸ਼ਹੀਦਾਂ-ਮੁਰੀਦਾਂ ਪ੍ਰਤੀ ਦੁਨੀਆਂ ਨੂੰ ਜਾਗਰੂਕ ਕਰਨ ਵਾਸਤੇ ਸਾਡੀ ਸੱਚੀ-ਸੁੱਚੀ ਸ਼ਰਧਾ ਤੇ ਸਤਿਕਾਰ ਦਾ ਪ੍ਰਗਟਾਵਾ ਹੋਵੇਗਾ। ਉਥੇ ਹੀ ਇਹ ਉਦਮ ਆਪਣੀਆਂ ਨੌਜਵਾਨ ਪੀੜ੍ਹੀਆਂ ਨੂੰ ਸਹੀ ਸੇਧ ਦੇਣ ਸਾਡੇ ਵੱਲੋਂ ਸਾਡੇ ਵੱਲੋਂ ਬਹੁਤ ਹੀ ਅਹਿਮ ਕੌਮੀ ਫਰਜ਼ ਦੀ ਅਦਾਇਗੀ ਹੋਵੇਗਾ।



# ਸਰਹਿੰਦ ਫਤਹਿ ਦੀ ਬੁਨਿਆਦ
# "ਸਰਬੰਸਦਾਨ ਦੀ ਲਾਸਾਨੀ ਦਾਸਤਾਨ"


ਸ੍ਰੀ ਗੁਰੂ ਤੇਗ ਬਹਾਦਰ ਜੀ


ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਸਾਹਿਬਜ਼ਾਦੇ


ਮਾਤਾ ਗੁਜਰੀ ਜੀ

ਇਹ ਗਾਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿੱਚ ਆਪਣੀ ਪਿਆਰੀ ਅਨੰਦਪੁਰੀ ਨੂੰ ਛੱਡਣ ਉਪਰੰਤ ਮਾਛੀਵਾੜੇ ਤੱਕ ਰੋਪੜ ਖਿੱਤੇ ਵਿਚ ਪੰਜ ਕਾਲੀਆਂ ਬੋਲ਼ੀਆਂ ਰਾਤਾਂ ਦੇ ਆਪਣੇ ਆਪ 'ਤੇ ਹੰਢਾਏ ਅਕਹਿ ਤੇ ਅਸਹਿ ਸਫਰ ਤੇ ਜ਼ਫਰ ਦੀ ਹੈ। ਇਨ੍ਹਾਂ ਪੰਜ ਰਾਤਾਂ ਦੇ ਦਰਮਿਆਨ ਹੀ ਸਰਬੰਸਦਾਨ ਦੀ ਆਹੂਤੀ ਪੂਰਨ ਹੋਈ। ਇਨ੍ਹਾਂ ਪੰਜ ਰਾਤਾਂ ਦੌਰਾਨ ਹੀ ਚਮਕੌਰ ਸਾਹਿਬ ਦੀ ਧਰਤੀ ਸ਼ਹੀਦਾਂ ਦੀ ਫੁੱਲਵਾੜੀ ਤੇ ਪਹਿਲੇ ਲੋਕਤੰਤਰੀ ਗੁਰਮਤੇ ਦੀ ਸਰਜ਼ਮੀਨ ਬਣੀ। ਸੋ ਇਨ੍ਹਾਂ ਪੰਜ ਰਾਤਾਂ ਦੇ ਦਰਮਿਆਨ ਇੱਕ ਦਿਨ ਵਜੋਂ ਗੁਰੂ ਸਾਹਿਬ ਦਾ 39ਵਾਂ ਜਨਮ ਦਿਹਾੜਾ ਆਇਆ। ਜਦੋਂ ਕਿ ਮਾਤਾ ਗੁਜਰ ਕੌਰ ਜੀ ਸਮੇਤ ਉਨ੍ਹਾਂ ਦੇ ਲਖਤੇ ਜਿਗਰ ਚਾਰ ਸਾਹਿਬਜ਼ਾਦਿਆਂ ਨੇ ਆਪਣੇ ਗੁਰ-ਪਿਤਾ ਦੇ ਦੇਸ਼ ਤੇ ਧਰਮ ਦੀ ਰਾਖੀ ਲਈ ਸ਼ੁਰੂ ਕੀਤੇ ਸੰਗਰਾਮ ਤੇ ਨੇਕ ਮਿਸ਼ਨ ਲਈ ਆਪਣੀਆਂ ਜਿੰਦਾਂ ਵਾਰ ਕੇ ਉਨ੍ਹਾਂ ਨੂੰ ਨਾਯਾਬ ਨਜ਼ਰਾਨਾ ਦਿੱਤਾ। ਦੂਜੇ ਪਾਸੇ ਗੁਰੂ-ਪਿਤਾ ਨੇ ਆਪਣੇ ਪਰਿਵਾਰ ਵਲੋਂ ਇਹ ਸੁਗਾਤ ਸ਼ਹਾਦਤਾਂ ਦੇ ਰੂਪ ਵਿੱਚ ਅਕਾਲ ਪੁਰਖ ਨੂੰ ਮੋੜ ਕੇ ਸ਼ੁਕਰਾਨਾ ਕੀਤਾ।

ਇਹ ਮਨਘੜਤ ਖਿਆਲੀ ਕਹਾਣੀ ਨਹੀਂ ਸਗੋਂ ਅੱਜ ਤੋਂ 300 ਕੁ ਸਾਲ ਪਹਿਲਾਂ ਦੀ ਜਿਊਂਦੀ-ਜਾਗਦੀ ਜ਼ਾਹਿਰਾ ਦਾਸਤਾਨ ਹੈ। ਸਰਹਿੰਦ ਦੀ ਧਰਤੀ ਅਤੇ ਇੱਕ ਕਾਲੇ-ਸਿਆਹ ਦਿਨ ਨੇ ਛੋਟੀਆਂ ਜਿੰਦਾਂ ਦੇ ਵੱਡੇ ਸਾਕੇ ਅੱਖੀਂ ਵੇਖੇ। ਪਰ ਜਿਸ ਲਾਸਾਨੀ ਤੇ ਲਾਫਾਨੀ ਸ਼ਬ ਤੇ ਸ਼ਾਨ ਨਾਲ ਮਾਸੂਮ ਤੇ ਮਜ਼ਲੂਮ ਸਯਾਦ ਦੀ ਕੈਦ ਤੋਂ

ਜਲਾਦ ਦੇ ਮਕਤਲ ਤਕ ਗਏ। ਉਸ ਨੂੰ ਦੋ ਜਹਾਨਾਂ ਵਿੱਚ ਨਾ ਪਹਿਲਾਂ ਅਤੇ ਨਾ ਹੁਣ ਤਕ ਕਿਸੇ ਨੇ ਵੇਖਿਆ ਹੈ ਅਤੇ ਨਾ ਹੀ ਸੁਣਿਆ ਹੈ।

ਇਸ ਪ੍ਰਸੰਗ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਅਨੰਦਪੁਰ ਸਾਹਿਬ ਦੀ ਧਰਤੀ ਛੱਡਣ ਤੋਂ ਲੈ ਕੇ ਮਾਛੀਵਾੜੇ ਸਾਹਿਬ ਤੱਕ ਦੀਆਂ ਬੀਤੀਆਂ ਪੰਜ ਕਾਲੀਆਂ ਬੋਲ਼ੀਆਂ ਰਾਤਾਂ ਦੀ ਕਾਲਖ ਤੇ ਉਨ੍ਹਾਂ ਰਾਤਾਂ ਤੋਂ ਬਾਅਦ ਦੇ ਦਿਨਾਂ ਦੀ ਬਦਨੁਮਾ ਸਿਆਹੀ ਦਾ ਜੇ ਅਹਿਸਾਸ ਦਾ ਕਿਆਸ ਸਿਰਫ ਸੁਫਨੇ ਮਾਤਰ ਹੀ ਕਰ ਲਿਆ ਜਾਵੇ ਤਾਂ ਵੀ ਕਮਜ਼ੋਰ ਆਤਮਾ ਤੇ ਦਿਲ ਵਾਲੇ ਮਨੁੱਖ ਤਾਂ ਵੈਸੇ ਹੀ ਇਹ ਦਾਸਤਾਨ ਸੁਨਣ ਨਾਲ ਖਿਲ੍ਹਾਂ ਦੇ ਮਰੂੰਡੇ ਵਾਂਗ ਚੂਰੂੰ-ਮੂਰੂੰ ਹੋ ਜਾਣਗੇ।

ਪਾਤਿਸ਼ਾਹ-ਦਰਵੇਸ਼ ਦਸਮੇਸ਼-ਪਿਤਾ ਸਾਹਿਬ ਸ੍ਰੀ ਗੁਰੁ ਗੋਬਿੰਦ ਸਿੰਘ ਸਾਹਿਬ ਅਤੇ ਉਨ੍ਹਾਂ ਦੇ ਪਰਿਵਾਰ ਅਤੇ ਉਨ੍ਹਾਂ ਦੇ ਲਾਡਲੇ ਸਿੰਘਾਂ 'ਤੇ ਪਹਿਲੀ ਰਾਤ 19 ਦਸੰਬਰ, 1705 ਨੂੰ ਉਦੋਂ ਆਈ ਜਦੋਂ ਦਸਵੇਂ ਪਾਤਿਸ਼ਾਹ ਨੂੰ ਅਨੰਦਪੁਰ ਸਾਹਿਬ ਦੀ ਧਰਤੀ ਛੱਡਣੀ ਪਈ। ਸੋਚ ਕੇ ਵੇਖੀਏ, ਸਾਨੂੰ ਆਪਣਾ ਘਰ ਬਦਲਣਾ ਪੈ ਜਾਵੇ ਅਤੇ ਅਗਲਾ ਘਰ ਜਿੱਥੇ ਜਾ ਕੇ ਆਪਣਾ ਸਾਜ਼ੋ-ਸਾਮਾਨ ਰੱਖਣਾ ਹੋਵੇ ਜੇ ਉਹ ਵੀ ਦਿਸਦਾ ਹੋਵੇ ਤਾਂ ਵੀ ਸਰੀਰ ਕੰਬ ਉਠਦਾ ਹੈ। ਇਥੇ ਕਹਾਣੀ ਸੀ; ਆਪਣੀ ਪਿਆਰੀ ਅਨੰਦਪੁਰੀ ਨੂੰ ਛੱਡਣ ਦੀ ਅਤੇ ਅੱਗੇ ਨਾ ਕੋਈ ਰਸਤਾ ਸੀ ਤੇ ਨਾ ਕੋਈ ਘਰ-ਘਾਟ ਦਿਸਦਾ ਸੀ।

ਇਸ ਰਾਤ ਦੀ ਯਾਦ ਨੂੰ ਮਨੁੱਖਤਾ ਲਈ ਗੁਰਦੁਆਰਾ ਪਰਿਵਾਰ ਵਿਛੋੜਾ ਸਾਂਭ ਕੇ ਰੱਖੀ ਬੈਠਾ ਹੈ। ਇਹ ਰਾਤ ਪਰਿਵਾਰ ਵਿਛੋੜੇ ਦੀ ਸੀ। ਪਿੱਛੇ ਟਿੱਡੀ-ਦਲ ਜਿੱਡੀ ਮੁਖਾਲਫ ਫੌਜ, ਉਤੋਂ ਮੋਹਲਾਧਾਰ ਬਾਰਸ਼ ਅਤੇ ਅੱਗੇ ਕੁਦਰਤ ਦੀ ਕਰੋਪੀ ਦੇ ਰੂਪ ਵਿਚ ਸਰਸਾ ਨਦੀ ਦਾ ਹੜ੍ਹ ਸੀ। ਅਜੇਹੀ ਰਾਤ ਨੂੰ ਭਲਾ, ਜੇ ਤੂੰ ਜਾਂ ਮੈਂ ਹੁੰਦੇ ਤਾਂ ਚਿੱਟਾ ਝੰਡਾ ਚੜ੍ਹਾ ਕੇ ਮਾਫ਼ੀ ਮੰਗ ਲੈਂਦੇ। ਪਰ ਇਤਿਹਾਸ ਕੂਕ ਕੂਕ ਕੇ ਦੱਸਦਾ ਹੈ ਕਿ ਇਸ ਅਕਹਿ ਅਤੇ ਅਸਹਿ ਪਰਿਵਾਰ ਵਿਛੋੜੇ ਦੀ ਸਵੇਰ ਨੂੰ ਮਰਯਾਦਾ ਅਨੁਸਾਰ ਪੁਰ-ਸਕੂਨ ਅਤੇ ਸ਼ਾਂਤਮਈ ਤਰੀਕੇ ਨਾਲ ਤੜਕਸਾਰ ਆਸਾ ਦੀ ਵਾਰ ਦਾ ਪਾਠ ਹੋਇਆ। ਫੇਰ ਮੋਰਚਾ ਬੰਦੀ ਹੋਈ ਜਿੱਥੇ ਖਾਲਸਾ ਪੰਥ ਦੀ "ਜਬ ਆਵ ਕੀ ਆਉਧ ਨਿਦਾਨ ਬਨੈ, ਅਤਿ ਹੀ ਰਨ ਮੇਂ ਤਬ ਜੂਝ ਮਰੋ" ਦੀ ਰਿਵਾਇਤ ਬੇਅੰਤ ਸ਼ਾਨ ਨਾਲ ਨਿਭੀ।

ਗੁਰੂ ਦੇ ਸਿੰਘਾਂ ਨੇ ਪਿੰਡ ਨੰਗਲ ਸਰਸਾ ਦੀ ਜੂਹ ਵਿਚ ਹੋਈ; ਸਰਸਾ ਨਦੀ ਦੀ ਲੜਾਈ ਵਿਚ ਬੇਜੋੜ ਜੰਗੀ ਕਰਤੱਬ ਦਿਖਾਏ ਅਤੇ ਮੁਗਲ ਫੌਜਾਂ ਨੂੰ ਠੱਲ ਪਾਉਣ ਲਈ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ। ਸਿਰਸਾ ਨਦੀ ਦੇ ਹੜ੍ਹ ਨੇ ਗੁਰੂ ਸਾਹਿਬ

ਦੇ ਜੀਵਨ ਦੀ ਸਾਹਿਤ ਤੇ ਸਭਿਆਚਾਰ ਦੀ ਸੇਵਾ ਸੰਭਾਲ ਪ੍ਰਤੀ ਕੀਤੀ ਰਚਨਾ ਤੇ ਸੰਕਲਿਤ ਕੀਤੇ ਸਾਹਿਤ ਵਜੋਂ 18 ਮਣ ਦੇ ਕਰੀਬ ਸਾਹਿਤ ਨੂੰ ਆਪਣੇ ਨਾਲ ਹੀ ਰੋੜ੍ਹ ਲਿਆ। ਇਸ ਨਦੀ ਦੇ ਹੜ੍ਹ ਨੇ ਹੀ ਗੁਰੂ ਸਾਹਿਬ ਦੇ ਖਾਲਸਾ ਪਰਿਵਾਰ ਨੂੰ ਵੱਖ ਵੱਖ ਧਾਰਾਵਾਂ ਵਿਚ ਵੰਡ ਦਿੱਤਾ।

ਪਹਿਲੀ ਧਾਰਾ ਵਿਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਵੱਡੇ ਦੋ ਸਾਹਿਬਜ਼ਾਦੇ ਅਤੇ ਚਾਲੀ ਕੁ ਦੇ ਕਰੀਬ ਸਿੰਘ ਰਹਿ ਗਏ। ਇਹ ਧਾਰਾ ਸਰਸਾ ਨਦੀ ਨੂੰ ਪਾਰ ਕਰਨ ਉਪਰੰਤ ਪਿੰਡ ਕੋਟਲਾ ਨਿਹੰਗ ਖਾਂ ਵੱਲ ਨੂੰ ਵਧੀ। ਇਹ ਸਾਰੇ ਅਜੋਕੇ ਗੁਰਦੁਆਰਾ ਭੱਠਾ ਸਾਹਿਬ ਦੇ ਸਥਾਨ ’ਤੇ ਕੁਝ ਚਿਰ ਕਿਆਮ ਕਰਨ ਤੋਂ ਬਾਅਦ ਡੂੰਘੇ ਹਨੇਰੇ ਚਮਕੌਰ ਦੀ ਗੜ੍ਹੀ ਵਿੱਚ ਪਹੁੰਚੇ। ਦੂਜੀ ਧਾਰਾ ਵਿੱਚ ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦੇ ਸਨ ਅਤੇ ਇਹ ਧਾਰਾ ਪਿੰਡ ਸਹੇੜੀ ਰਾਹੀਂ ਮੋਰਿੰਡਾ ਤੋਂ ਹੁੰਦੀ ਹੋਈ ਸਰਹਿੰਦ ਪਹੁੰਚੀ। ਜਿੱਥੇ ਕਿ ਜਾਬਰਾਂ ਨੇ ਮਜ਼ਲੂਮਾਂ ਤੇ ਮਾਸੂਮ ਬੱਚਿਆਂ ਤੇ ਦਾਦੀ ਮਾਂ ਨੂੰ ਸ਼ਹੀਦ ਕਰਕੇ ਮਨੁੱਖਤਾ ਦੇ ਨਾਮ ’ਤੇ ਨਾ ਮਿਟਣ ਵਾਲਾ ਬਦਨੁਮਾ ਧੱਬਾ ਲਾਇਆ। ਤੀਜੀ ਧਾਰਾ ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਦੇਵਾਂ ਜੀ ਤੇ ਭਾਈ ਮਨੀ ਸਿੰਘ ਸਮੇਤ ਕੁਝ ਕੁ ਸਿੰਘਾਂ ਨਾਲ ਦਿੱਲੀ ਜਾ ਪਹੁੰਚੀ। ਸੂਰਮਗਤੀ ਦਾ ਇਤਿਹਾਸ ਇਹ ਹੈ ਕਿ ਸੂਰਬੀਰਤਾ ਦੇ ਨਾਲ ਲੜਨਾ ਤੇ ਮਰਨਾ ਵੀ ਪ੍ਰਵਾਨ ਹੈ। ਪਰ ਮਾਸੂਮ, ਬੇਸਹਾਰਾ ਜਿੰਦਾਂ ਨੂੰ ਤਲਵਾਰ ਦੇ ਘਾਟ ਉਤਾਰਨਾ ਵਰਗੇ ਕਈ ਅਜਿਹੇ ਸਵਾਲ ਹਨ; ਜਿਨ੍ਹਾਂ ’ਤੇ ਮਨੁੱਖਤਾ ਤਾਂ ਕੀ ਅਗਲੇ ਜਹਾਨ ਦੇ ਦੇਵੀ-ਦੇਵਤੇ ਅਤੇ ਅਕਾਲ ਪੁਰਖ ਵੀ ਸੁਣ ਕੇ ਹਾ-ਹਾ-ਕਾਰ ਕਰਦੇ ਹਨ। ਅਜਿਹਾ ਹੀ ਸਾਕਾ ਸਰਹਿੰਦ ਦੀ ਧਰਤੀ ਨੇ ਅੱਖੀਂ ਵੇਖਿਆ।

ਹੁਣ ਪ੍ਰਸੰਗ ਹੈ, ਦੂਜੀ ਕਾਲੀ ਬੋਲ੍ਹੀ ਰਾਤ ਦਾ ਹੈ ਜੋ 20 ਦਸੰਬਰ ਨੂੰ ਚਮਕੌਰ ਸਹਿਬ ਦੀ ਗੜ੍ਹੀ ਨੇ ਵੇਖੀ ਅਤੇ ਇਸ ਦੀ ਗਵਾਹੀ ਅਜੋਕੀ ਮਨੁੱਖਤਾ ਨੇ ਦਿੱਤੀ। ਸਰਸਾ ਦੀ ਲੜਾਈ ਵਿਚ ਭਾਈ ਜੇਤਾ ਜੀ ਰੰਘਰੇਟਾ ਤੇ ਭਾਈ ਬਚਿੱਤਰ ਸਿੰਘ ਨਾਗਣੀ ਬਰਛੀ ਵਾਲੇ ਸੂਰਬੀਰ ਯੋਧੇ ਵਰਗੇ ਲਾਡਲੇ ਸਿੰਘ ਸ਼ਹੀਦ ਹੋ ਗਏ। ਸੀਨਾ-ਬ-ਸੀਨਾ ਇਤਿਹਾਸ ਦੱਸਦਾ ਹੈ ਕਿ ਜਦੋਂ ਲੋਕਾਈ ਹੀ ਨਹੀਂ, ਕੁੱਲ ਕਾਇਨਾਤ ਵੀ ਸੌਂ ਰਹੀ ਸੀ ਤਾਂ ਦਸਮੇਸ਼ ਪਿਤਾ ਦੇ ਸਾਹਮਣੇ ਆਪਣੇ ਦੋ ਵੱਡੇ ਸਾਹਿਬਜ਼ਾਦਿਆਂ ਦਾ ਜੰਗ ਦੇ ਮੈਦਾਨ ਵਿਚ ਯਕੀਨਨ ਬਲੀਦਾਨ ਸੀ। ਇਸ ਤੋਂ ਵੀ ਵੱਧ, ਉਨ੍ਹਾਂ ਦੇ ਸਾਹਮਣੇ ਆਪਣੇ ਜੀਵਨ ਦੀ ਸਭ ਤੋਂ ਵੱਡੀ ਕਮਾਈ ਖ਼ਾਲਸਾ ਪੰਥ ਦੇ ਅਨਮੋਲ ਸਿੰਘਾਂ ਅਤੇ ਪੰਜ ਪਿਆਰਿਆਂ ਦੀ ਅਗਲੀ ਸਵੇਰ ਦੀ ਲੜਾਈ ਵਿਚ ਸ਼ਹੀਦੀ ਸੀ। ਦੋਵੇਂ ਸਾਹਿਬਜ਼ਾਦੇ ਗੁਰੂ ਪਿਤਾ ਦੇ ਨਿੱਘੇ ਪਿਆਰ ਦੀ ਨਦਰਿ ਹੇਠ ਸੌਂ ਰਹੇ ਸਨ। ਪਰ ਉਹ ਦ੍ਰਿੜ੍ਹ ਫੈਸਲਾ ਕਰ ਚੁਕੇ ਸਨ ਕਿ ਅਗਲੀ ਸਵੇਰ ਉਨ੍ਹਾਂ ਨੇ ਗੁਰੂ ਪਿਤਾ ਦੇ ਮਿਸ਼ਨ ਲਈ ਜੂਝ ਮਰਨਾ ਹੈ। ਗੁਰੂ ਪਿਆਰਿਓ, ਅਜਿਹੀ ਸੀ ਉਹ ਬਰਫ਼ਾਨੀ ਤੇ ਠੰਡੀ ਰਾਤ

20 ਦਸੰਬਰ, 1705 ਦੀ, ਜਿਸ ਵਿਚ ਕੌਮ ਦੇ ਜੁਝਾਰੂਆਂ ਕੋਲ ਸੌਣ ਲਈ ਬਿਸਤਰੇ ਤੱਕ ਤਾਂ ਕੀ, ਤਨ 'ਤੇ ਪੂਰੇ ਕੱਪੜੇ ਵੀ ਨਹੀਂ ਸਨ ਅਤੇ ਜੋ ਕੱਪੜੇ ਸਰੀਰ 'ਤੇ ਸਨ ਉਹ ਸਿਰਸਾ ਨਦੀ ਦੇ ਪਾਣੀ ਅਤੇ ਉਪਰੋਂ ਹੋ ਰਹੀ ਬਰਸਾਤ ਨਾਲ ਤੱਰ-ਬਤੱਰ ਸਨ। ਉਨ੍ਹਾਂ ਮਹਾਂ ਪੁਰਸ਼ਾਂ ਦੀਆਂ ਕੁਰਬਾਨੀਆਂ, ਹਮਾਤੜ ਸਾਥੀ ਕੀ ਸਮਝ ਸਕਦੇ ਹਾਂ; ਜਿਹੜੇ ਅੱਜ ਇਨ੍ਹਾਂ ਸਰਦੀਆਂ ਦੀਆਂ ਰਾਤਾਂ ਨੂੰ ਗਦੈਲੇ ਰਜ਼ਾਈਆਂ ਦੇ ਨਾਲ ਕੰਬਲ ਲਾਉਂਦੇ ਹਨ ਅਤੇ ਫਿਰ ਵੀ ਅੰਗੀਠੀਆਂ ਲਾ ਕੇ ਸੌਂਦੇ ਹਾਂ।

ਤੀਜੀ ਰਾਤ 21 ਦਸੰਬਰ ਦੇ ਦਿਨ ਤੋਂ ਬਾਅਦ ਆਈ। ਸਾਰਾ ਦਿਨ ਮੁਗਲ ਫੌਜਾਂ ਜੀਅ ਤੋੜ ਕੋਸ਼ਿਸ਼ ਕਰਦੀਆਂ ਰਹੀਆਂ ਕਿ ਕਿਵੇਂ ਚਮਕੌਰ ਦੀ ਗੜ੍ਹੀ ਦਾ ਮੋਰਚਾ ਟੁੱਟੇ ਤੇ ਉਹ ਕਿਵੇਂ ਜਿੱਤ ਦੇ ਸਿਹਰੇ ਬੰਨਣ। ਪਰ ਆਪਣੇ ਇਸ ਮਨਸ਼ੇ ਵਿਚ ਸੂਰਬੀਰ ਮਰਜੀਵੜੇ ਸਿੰਘਾਂ ਦੀ ਬਹਾਦਰੀ ਸਾਹਮਣੇ ਮੁਗਲ ਫੌਜ ਦਾ ਟਿੱਡੀ ਦਲ ਨਾਕਾਮ ਰਿਹਾ। ਇਸ ਤਰ੍ਹਾ ਤੀਜੀ ਰਾਤ ਵੀ ਅਗਲੇ ਦਿਨ ਦੀ ਲੜਾਈ ਦੀ ਵਿਉਂਤਬੰਦੀ ਵਿਚ ਹੀ ਲੰਘੀ। ਹੁਣ ਦੂਜੀ ਰਾਤ ਨਾਲੋਂ ਵੀ ਕਿਤੇ ਵਧ ਸਪਸ਼ਟ ਹੋ ਚੁੱਕਾ ਸੀ ਕਿ ਗੜ੍ਹੀ ਵਿਚ ਬਚੇ ਮੌਤ ਦੇ ਪ੍ਰਵਾਨਿਆਂ ਦੀ ਗਿਣਤੀ ਸਮੇਤ ਦੋ ਵੱਡੇ ਸਾਹਿਬਜ਼ਾਦੇ ਵਧ ਤੋਂ ਵਧ 25 ਦੇ ਕਰੀਬ ਹੋਵੇਗੀ। ਪਰ ਬਲਿਹਾਰੇ ਜਾਈਏ! ਸਭ ਸਿੰਘ ਇਕ ਦੂਜੇ ਤੋਂ ਪਹਿਲਾਂ ਮੌਤ ਲਾੜੀ ਨੂੰ ਵਰਨ ਲਈ ਤੱਤਪਰ ਤੇ ਤਿਆਰ-ਬਰ-ਤਿਆਰ ਸਨ।

22 ਦਸੰਬਰ ਨੂੰ ਚੌਥੀ ਰਾਤ ਚਮਕੌਰ ਸਾਹਿਬ ਦੀ ਦੂਜੇ ਦਿਨ ਦੀ ਲੜਾਈ ਦੇ ਸਿਆਹ ਕਾਲੇ ਦਿਨ ਤੋਂ ਬਾਦ ਆਈ। ਇਸ ਰਾਤ ਤੱਕ ਦਸਮੇਸ਼-ਪਿਤਾ ਤੋਂ ਦੋਵੇਂ ਵੱਡੇ ਸਾਹਿਬਜ਼ਾਦੇ ਸ਼ਹੀਦੀ ਪ੍ਰਾਪਤ ਕਰਕੇ ਸਦਾ ਲਈ ਵਿਛੜ ਗਏ ਅਤੇ ਆਪਣੇ ਪੂਜਨੀਕ ਦਾਦਾ ਜੀ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਦੀ ਗੋਦ ਵਿਚ ਜਾ ਬਿਰਾਜੇ।



ਚਮਕੌਰ ਦੀ ਜੰਗ ਵਿਚ ਸਾਹਿਬਜ਼ਾਦਾ ਅਜੀਤ ਸਿੰਘ



*ਸਾਹਿਬਜ਼ਾਦਾ ਜੁਝਾਰ ਸਿੰਘ ਚਮਕੌਰ ਦੀ ਜੰਗ ਦੇ ਮੈਦਾਨ ਵਿਚ*

ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਦਿਨ ਉਜਾਲੇ ਦਾ ਪ੍ਰਤੀਕ ਹੁੰਦਾ ਹੈ। ਪਰ ਇਹ ਇਕ ਅਜੇਹਾ ਦਿਨ ਸੀ; ਜਿਸ ਨੂੰ ਕਾਲਸ ਅਤੇ ਬਦਨੁਮਾ ਸਿਆਹੀ ਤੋਂ ਬਿਨਾਂ ਕੁਝ ਵੀ ਨਹੀਂ ਮਿਲਿਆ। ਇਸ ਦੀ ਇਤਿਹਾਸ ਗਵਾਹੀ ਦਿੰਦਾ ਹੈ। ਖੁਦ ਮੁਗ਼ਲਾਂ ਦੇ ਵਾਕਾ-ਨਵੀਸਾਂ ਨੇ ਇਸ ਤੱਥ ਨੂੰ ਮੰਨਿਆ ਤੇ ਲਿਖਿਆ ਹੈ। ਦਸਮੇਸ਼ ਪਿਤਾ ਨੇ ਜ਼ਫ਼ਰਨਾਮੇ ਵਿਚ ਸੰਸਾਰ ਦੇ ਇਸ ਅਸੰਤੁਲਤ ਯੁੱਧ ਦਾ ਜ਼ਿਕਰ ਕੀਤਾ ਹੈ ਕਿ ਇਕ ਪਾਸੇ ਤਕਰੀਬਨ 40 ਸਿੰਘ ਅਤੇ ਦੂਜੇ ਪਾਸੇ ਮੁਗ਼ਲ ਫ਼ੌਜਾਂ ਦਾ ਟਿੱਡੀ-ਦਲ ਜਿੱਡਾ ਲਸ਼ਕਰ ਸੀ। ਇਸ ਜੰਗ ਵਿਚ ਗੁਰੂ ਸਾਹਿਬ ਦੇ ਬਚਨ "ਸਵਾ ਲਾਖ ਸੇ ਏਕ ਲੜਾਊਂ" ਨੂੰ ਸਾਹਿਬਜ਼ਾਦਿਆਂ ਤੇ ਲਾਡਲੇ ਸਿੰਘਾਂ ਨੇ ਆਪਣੀਆਂ ਸ਼ਹੀਦੀਆਂ ਦੇ ਕੇ ਅਮਲੀ ਜਾਮਾ ਪਹਿਨਾਇਆ। ਇਸ ਦੀ ਸ਼ਾਹਦੀ ਇਤਿਹਾਸ ਨੇ ਖੁੱਦ ਚਮਕੌਰ ਸਾਹਿਬ ਦੀ ਧਰਤੀ 'ਤੇ ਭਰੀ ਹੈ।

ਚੌਥੀ ਰਾਤ ਦੀ ਗੱਲ ਤੁਰੀ ਹੈ ਕਿ ਕਿਵੇਂ ਆਪਣੇ ਦੋਵੇਂ ਵੱਡੇ ਸਾਹਿਬਜ਼ਾਦਿਆਂ ਸਾਹਿਬ ਅਜੀਤ ਸਿੰਘ ਜੀ ਅਤੇ ਸਾਹਿਬ ਜੁਝਾਰ ਸਿੰਘ ਜੀ ਤੇ ਪੰਜ ਪਿਆਰਿਆਂ ਵਿਚੋਂ ਤਿੰਨ ਪਿਆਰਿਆਂ ਅਤੇ ਚੋਣਵੇਂ ਲਾਡਲੇ ਸਿੰਘਾਂ ਦੀ ਸ਼ਹੀਦੀ ਤੋਂ ਬਾਅਦ "ਆਪੇ ਗੁਰ ਚੇਲਾ" ਦਾ ਲੋਕਤੰਤਰੀ ਅਤੇ ਪੰਚਾਇਤੀ ਸਿਧਾਂਤ ਪਰਖ ਦੀ ਕਸਵੱਟੀ ਉੱਤੇ ਚੜ੍ਹਿਆ। ਪੰਜ ਸਿੰਘਾਂ ਦੀ ਪੰਚਾਇਤ ਨੇ ਫੈਸਲਾ ਦਿੱਤਾ ਕਿ ਜੇ ਗੁਰੂ ਹੈ ਤਾਂ ਖ਼ਾਲਸਾ ਜਿਉਂਦਾ ਹੈ।

ਇਸ ਲਈ ਗੁਰੂ ਗੋਬਿੰਦ ਸਿੰਘ ਜੀ ਨੂੰ ਗੜ੍ਹੀ ਛੱਡਣ ਦਾ ਹੁਕਮ ਖਾਲਸਾ ਪੰਚਾਇਤ ਵੱਲੋਂ ਦਿੱਤਾ ਗਿਆ। ਇੱਕ ਪਾਸੇ ਪੁੱਤਰਾਂ ਤੇ ਲਾਲਾਂ ਵਰਗੇ ਸਿੰਘਾਂ ਦੀ ਸ਼ਹੀਦੀ ਹੋਵੇ ਤੇ ਦੂਜੇ ਪਾਸੇ ਦੁਨੀਆਂ ਦੇ ਅਤਿ ਬਹਾਦਰੀ ਦੇ ਰੁਤਬੇ 'ਤੇ ਪਹੁੰਚੇ ਗੁਰੂ ਨੂੰ ਜੰਗ ਨਾ ਲੜਨ ਦਾ ਮਸ਼ਵਰਾ ਹੋਵੇ। ਫੇਰ ਉਨ੍ਹਾਂ ਨੂੰ ਆਪਣੇ ਅਕੀਦੇ ਦੀ ਅਰਦਾਸ "ਜਬ ਆਵ ਕੀ ਆਉਧ ਨਿਧਾਨ ਬਣੈ, ਅਤਿ ਹੀ ਰਨ ਮੈ ਤਬ ਜੂਝ ਮਰੋ" ਤੋਂ ਹਟਾ ਕੇ, ਭਵਿੱਖ ਦੇ ਅਣਦਿਸਦੇ ਰਾਹ 'ਤੇ ਤੁਰਨ ਦਾ ਹੁਕਮ ਹੋਵੇ? ਇਸ ਰਾਤ ਨੂੰ ਜਿਥੇ ਇਹ ਸਭ ਕੁਝ ਹੋਇਆ ਹੋਵੇਗਾ; ਉਸ ਵਕਤ ਕਿੰਨੀ ਮਾਨਸਿਕ ਤੇ ਦਿਮਾਗੀ ਸ਼ਕਤੀ ਲੱਗੀ ਹੋਵੇਗੀ? ਇਹ ਇਨਸਾਨੀ ਸੋਚ ਤੋਂ ਪਰੇਰੇ ਦੀ ਵਿਥਿਆ ਹੈ।

ਲੋਕਤੰਤਰ ਦੀ ਪ੍ਰਣਾਲੀ ਦੀ ਸ਼ੁਰੂਆਤ ਖਾਲਸੇ ਦੀ ਸਿਰਜਣਾ ਦੇ ਰੂਪ ਵਿਚ ਸੰਨ 1699 ਦੇ ਵਿਸਾਖੀ ਦੇ ਦਿਹਾੜੇ ਨੂੰ ਅਨੰਦਪੁਰ ਵਿਖੇ ਹੋਈ ਤੇ ਇਸ ਦੀ ਪਹਿਲੀ ਪਰਖ ਸਿੱਖ ਕੌਮ ਦੇ ਪਹਿਲੇ ਗੁਰਮਤੇ ਦੇ ਰੂਪ ਵਿਚ ਚਮਕੌਰ ਸਾਹਿਬ ਦੀ ਗੜ੍ਹੀ ਵਿਚ ਹੋਈ। ਅਨੰਦਪੁਰ ਸਾਹਿਬ ਦੀ ਧਰਤੀ ਤੇ ਜਦੋਂ ਪੰਜ ਪਿਆਰਿਆਂ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਦੇਸ਼, ਧਰਮ ਤੇ ਕੌਮ ਦੀ ਖਾਤਰ ਅੰਮ੍ਰਿਤਪਾਨ ਕਰਵਾਇਆ ਸੀ ਅਤੇ ਆਪ ਪੰਜ ਪਿਆਰਿਆਂ ਤੋਂ ਅੰਮ੍ਰਿਤ ਛੱਕ ਕੇ ਆਪੇ ਗੁਰ ਚੇਲਾ ਦਾ ਸਿਧਾਂਤ ਮਨੁੱਖਤਾ ਨੂੰ ਦਿੱਤਾ ਸੀ।

ਉਸ ਵਕਤ ਜਦੋਂ ਕਿ ਮਜ਼ਬ-ਓ-ਮਿੱਲਤ ਅਤੇ ਜ਼ਾਤ-ਪਾਤ ਤੋਂ ਉੱਪਰ ਉੱਠ ਕੇ ਮਨੁੱਖਤਾ ਦੇ ਜਮਾਂਦਰੂ ਹੱਕ ਮਨੁੱਖਤਾ ਦੀ ਆਜ਼ਾਦੀ, ਮਨੁੱਖਤਾ ਦੀ ਬਰਾਬਰੀ ਅਤੇ ਮਨੁੱਖਤਾ ਦੇ ਆਪਸੀ ਭਾਈਚਾਰੇ ਦੀ ਗੱਲ ਸਿਰਫ ਹੋਈ ਹੀ ਨਹੀਂ। ਸਗੋਂ ਲੋਕਤੰਤਰ ਦੇ ਫਲਸਫੇ ਦੇ ਪ੍ਰਤੱਖ ਰੂਪ ਵਿਚ ਲੋਕਾਈ ਨੇ ਦਰਸ਼ਨ ਵੀ ਕੀਤੇ ਸਨ। ਇਹ ਸਿਰਫ ਅੱਜ ਦੇ ਸਮਾਜ ਦੀ ਨਾਅਰੇਬਾਜ਼ੀ ਜਾਂ ਗਲਤ ਸਿਧਾਂਤਾਂ ਅਤੇ ਅਸੂਲਾਂ ਸਬੰਧੀ ਗਲਤ ਬਿਆਨਬਾਜ਼ੀ ਅਤੇ ਟਾਹਰਾਂ ਮਾਰਨ ਵਾਲੀ ਗੱਲ ਨਹੀਂ ਸੀ। ਇਸ ਲੋਕਤੰਤਰ ਪ੍ਰਣਾਲੀ ਦੇ ਸਾਕਾਰ ਹੋਣ ਦਾ ਪ੍ਰਤੱਖ ਪ੍ਰਮਾਣ 22 ਦਸੰਬਰ, 1705 ਦੀ ਇਸ ਰਾਤ ਨੂੰ ਚਮਕੌਰ ਸਾਹਿਬ ਦੀ ਗੜ੍ਹੀ ਨੇ ਅੱਖੀਂ ਵੇਖਿਆ।

ਇਤਿਹਾਸ ਫਿਰ ਗਵਾਹ ਹੋਇਆ ਹੈ ਕਿ ਪਾਤਿਸ਼ਾਹ ਨੇ ਕਿਸੇ ਸੰਗੀ-ਸਾਥੀ ਨੂੰ ਨਾਲ ਨਹੀਂ ਲਿਆ। ਕੋਈ ਮਦਦ ਨਹੀਂ ਲਈ। ਸਿਰਫ ਇਕ ਭਗੌਉਤੀ ਦਾ ਸਾਥ ਲੈ ਕੇ, ਮੁਗਲਾਂ ਦੇ ਦਲ ਵਿਚੋਂ ਲੰਘੇ। ਚੁੱਪ ਕਰਕੇ ਨਹੀਂ! ਤਾੜੀ ਮਾਰ ਕੇ ਅਤੇ ਮੁਗਲਾਂ ਦੀ ਭਾਸ਼ਾ ਫ਼ਾਰਸੀ ਵਿਚ ਇਹ ਕਹਿ ਕੇ ਕਿ ਹਿੰਦ ਦਾ ਪੀਰ ਚੱਲਿਆ ਹੈ। ਜਗਤ ਮੰਨਦਾ ਹੈ ਕਿ ਦਸਵੇਂ ਪਿਤਾ ਘੋੜੇ 'ਤੇ ਨਹੀਂ ਚੜ੍ਹੇ ਅਤੇ ਨੰਗੇ ਪੈਰੀਂ ਚਮਕੌਰ ਸਾਹਿਬ ਦੀ ਗੜ੍ਹੀ ਤੋਂ ਇਸ ਲਈ ਨਿਕਲੇ ਕਿ ਸ਼ਹੀਦ ਸਿੰਘਾਂ ਅਤੇ ਸਾਹਿਬਜ਼ਾਦਿਆਂ ਦੀਆਂ ਦੇਹਾਂ ਅਤੇ ਜੰਗ ਵਿਚ ਖੁਲ੍ਹੇ ਉਨ੍ਹਾਂ ਦੇ ਕੇਸਾਂ ਦੀ ਪੈਰ ਲੱਗਣ ਕਰਕੇ ਕਿਤੇ ਬੇ-ਅਦਬੀ

ਨਾ ਹੋ ਜਾਵੇ। ਮੌਜੂਦਾ ਗੁਰਦੁਆਰਾ ਸ੍ਰੀ ਜੰਡ ਸਾਹਿਬ ਅਤੇ ਝਾੜ ਸਾਹਿਬ ਦੇ ਬੀਆਬਾਨ ਅਤੇ ਕੰਡਿਆਲੇ ਰਸਤੇ ਰਾਹੀਂ ਬਰਫ਼ਾਨੀ ਰਾਤ ਵਿਚ ਮਾਛੀਵਾੜੇ ਤੱਕ ਦਾ ਸਫ਼ਰ, ਕੀ ਕਿਸੇ ਵੀ ਇਨਸਾਨੀ ਰੂਹ ਨੂੰ ਬਹਿਬਲ ਨਹੀਂ ਕਰ ਦੇਵੇਗਾ? ਇਹ ਤਕਰੀਬਨ 25 ਕਿਲੋਮੀਟਰ ਦਾ ਸਫਰ ਜਿਥੇ ਕਿ ਹੁਣ ਜ਼ਮੀਨ ਅਬਾਦ ਹੈ, ਪਿੰਡ ਘੁੱਗ ਵਸਦੇ ਹਨ। ਜਿਥੇ ਜੂਹਾਂ ਵਿਚ ਦਰਿਆ ਬੀਆਬਾਨ ਜੰਗਲ ਸੀ, ਉਥੇ ਹੁਣ ਖੁਸ਼ਹਾਲੀ ਤੇ ਰੋਸ਼ਨੀਆਂ ਦਾ ਮੰਜ਼ਰ ਹੈ। ਜੇ ਕਿਸੇ ਨੇ ਅਨੁਮਾਨ ਲਗਾਉਣਾ ਹੋਵੇ ਕਿ ਉਹ ਕਿੰਨੀ ਭਿਆਨਕ ਰਾਤ ਹੋਵੇਗੀ, ਕੋਈ ਸਿਦਕਵਾਨ ਹੁਣ ਵੀ ਇਹ ਸਫਰ ਕਰਕੇ ਵੇਖ ਸਕਦਾ ਹੈ।

ਇਸ ਬਰਫਾਨੀ ਰਾਤ ਦੀ ਭਿਆਨਕਤਾ ਸਿਰਫ ਭੌਤਿਕ ਹੀ ਨਹੀਂ ਸੀ। ਸਗੋਂ ਮਾਨਸਿਕ ਪਖੋਂ ਇਹ ਰਾਤ ਹੋਰ ਵੀ ਬੋਝਲ ਤੇ ਭਾਰੂ ਸੀ। ਦੁਨੀਆਦਾਰੀ ਦੇ ਕਾਇਦੇ ਅਨੁਸਾਰ ਆਪਣੇ ਸਾਹਿਬਜ਼ਾਦਿਆਂ ਨੂੰ ਵਾਰ ਕੇ ਅਤੇ ਅਣਮੋਲ ਸ਼ਹੀਦ ਸਿੰਘਾਂ ਦੀਆਂ ਹੀਰਿਆਂ ਵਰਗੀਆਂ ਮ੍ਰਿਤਕ ਦੇਹਾਂ ਵਿਚੋਂ ਲੰਘ ਕੇ ਆਉਣ ਦਾ ਇੱਕ ਪਿਤਾ ਦੇ ਮਨ ਉੱਤੇ ਕਿੰਨਾ ਬੋਝ ਹੋਵੇਗਾ? ਉਸ ਬਹਾਦਰ ਯੋਧੇ ਦੇ ਮਨ ਉੱਤੇ ਕੀ ਵਾਪਰੀ ਹੋਵੇਗੀ, ਜੋ ਕਿ ਆਪ ਬਹਾਦਰੀ ਦੇ ਅੰਤ ਜਿੱਡਾ ਵੱਡਾ ਸੀ ਅਤੇ ਜਿਸ ਦੀ ਅਰਦਾਸ ਸੀ "ਅਤਿ ਹੀ ਰਣ ਮੇਂ ਤਬ ਜੂਝਿ ਮਰੋ" ਅਤੇ ਹੁਣ ਪੰਚਾਇਤੀ ਹੁਕਮ ਦੇ ਅਧੀਨ ਉਹ ਆਪਣੀ ਅਰਦਾਸ ਅਤੇ ਇਰਾਦੇ ਤੋਂ ਉਲਟ ਚਲ ਰਿਹਾ ਸੀ; ਕਿਉਂਕਿ ਪੰਚਾਇਤ ਨੂੰ ਹੁਕਮ ਦੇਣ ਦਾ ਹੱਕ ਉਨ੍ਹਾਂ ਨੇ ਖੁੱਦ ਆਪ ਦਿੱਤਾ ਸੀ।

ਇਸ ਖਿਤੇ ਦੀ ਚੌਥੀ ਰਾਤ ਦਾ ਪਹਿਲਾ ਅੱਧ ਤਾਂ ਚਮਕੌਰ ਦੀ ਗੜ੍ਹੀ ਨੇ ਵੇਖਿਆ ਤੇ ਅੱਧੀ ਰਾਤ ਨੂੰ ਚਮਕੌਰ ਦੀ ਗੜ੍ਹੀ ਛੱਡਣ ਤੋਂ ਬਾਦ ਰਾਤ ਦਾ ਦੂਜਾ ਅੱਧ ਮਾਛੀਵਾੜੇ ਦੇ ਬੀਅਬਾਨ ਰਾਹ ਨੇ ਵੇਖਿਆ। ਜਿਸ ਦਾ ਕਿ ਅਹਿਸਾਸ ਤੇ ਜ਼ਿਕਰ ਅਰਸ਼ ਤੋਂ ਫਰਸ਼ ਤੱਕ ਇਲਾਹੀ ਅਤੇ ਦੁਨਿਆਵੀ ਰੂਹਾਂ ਨੂੰ ਤਾਂ ਕੀ ਪਾਪੀ ਰੂਹਾਂ ਨੂੰ ਵੀ ਝੰਜੋੜ ਕੇ ਰੱਖ ਦਿੰਦਾ ਹੈ। ਚਮਕੌਰ ਸਾਹਿਬ ਦੀ ਜੰਗ ਹੋਈ ਜਾਂ ਸਾਕਾ ਸਰਹਿੰਦ ਹੋਇਆ; ਦਸਵੇਂ ਪਾਤਿਸ਼ਾਹ ਦੇ ਸਾਹਿਬਜ਼ਾਦਿਆਂ ਨੇ ਅਤੇ ਲਾਲਾਂ ਵਰਗੇ ਸਿੰਘਾਂ ਨੇ ਗੁਰੂ ਪਿਤਾ ਦੇ ਖਾਲਸਾ ਖੰਥ ਦੀ ਸਿਰਜਣਾ ਦੇ ਅਲੌਕਿਕ ਹੋਮ-ਯੱਗ ਵਿੱਚ ਆਪਣੀਆਂ ਜ਼ਿੰਦਗੀਆਂ ਦੀ ਆਹੂਤੀ ਪਾਈ।

ਓਪਰੰਤ ਦਸਵੇਂ ਪਾਤਿਸ਼ਾਹ ਨੇ ਮਾਛੀਵਾੜੇ ਦੇ ਬੀਆਬਾਨ ਜੰਗਲ ਨੂੰ ਗਵਾਹ ਕਰਕੇ "ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਇਲਾਹੀ ਰੰਗ ਰਾਗ ਵਿੱਚ ਕਹਿ ਕੇ, ਆਪਣੇ ਅਕਾਲ ਪੁਰਖ-ਪਿਤਾ ਦਾ ਸ਼ੁਕਰਾਨਾ ਕੀਤਾ। ਉਦੋਂ ਗੁਰੂ ਸਾਹਿਬ ਦਾ ਜਨਮ ਦਿਹਾੜਾ ਸੀ। ਸੋ ਸੱਜਣੋ! ਇੰਜ ਮਨਾਏ ਗਏ ਇਲਾਹੀ ਪੁਰਖਾਂ ਦੇ ਜਨਮ ਦਿਹਾੜੇ ਅਤੇ ਇੰਜ ਦਰਵੇਸ਼-ਪਾਤਿਸ਼ਾਹ ਨੇ ਆਪਣੇ ਅਕਾਲ ਪੁਰਖ ਪਿਤਾ ਦਾ ਸ਼ੁਕਰਾਨਾ ਕੀਤਾ।

## ਛੋਟੀਆਂ ਜਿੰਦਾਂ ਦਾ ਵੱਡਾ ਸਾਕਾ-

ਇਕ ਹੋਰ ਵੀ ਅਜਬ ਤੇ ਅਣਹੋਣੀ ਪੰਜਵੀਂ ਰਾਤ 26 ਦਸੰਬਰ, 1705 ਨੂੰ ਇਸ ਖਿੱਤੇ ਵਿੱਚ ਸਰਹਿੰਦ ਦੀ ਧਰਤੀ 'ਤੇ ਬੀਤੀ। ਜਿਸ ਦੀ ਗਵਾਹੀ ਮੌਜੂਦਾ ਫਤਹਿਗੜ੍ਹ ਸਾਹਿਬ ਦੀ ਧਰਤੀ ਦਾ ਚੱਪਾ-ਚੱਪਾ ਦੇ ਰਿਹਾ ਹੈ। ਸਾਕਾ ਚਮਕੌਰ ਸਾਹਿਬ ਤੋਂ ਪੰਜ ਦਿਨਾਂ ਬਾਅਦ ਸਾਕਾ ਸਰਹਿੰਦ ਹੋਇਆ। ਜਿਸ ਨੇ ਇਸ ਜਹਾਨ ਨੂੰ ਹੀ ਨਹੀਂ ਸਗੋਂ ਅਗਲੇ ਜਹਾਨ ਨੂੰ ਵੀ ਕੰਬਾ ਕੇ ਰੱਖ ਦਿੱਤਾ। 'ਛੋਟੀਆਂ ਜਿੰਦਾਂ ਦੇ ਵੱਡੇ ਸਾਕੇ' ਨੇ ਜਿੱਥੇ ਇਸ ਦੁਨੀਆਂ ਵਿੱਚ ਤਰਥੱਲੀ ਪਾਈ, ਉੱਥੇ ਅਗਲੀ ਦਰਗਾਹਿ ਵਿੱਚ ਵੀ ਇਸ ਦਾ ਤਰਥੋਲਾ ਮਚਿਆ। ਜਿਸ ਅਨੁਸਾਰ ਦਸਮੇਸ਼-ਪਿਤਾ ਨੇ ਮੌਜੂਦਾ ਲੰਮਾ ਜੱਟ ਪੁਰਾ ਦੇ ਜੰਗਲਾਂ ਵਿੱਚ ਨੂਰੇ ਮਾਹੀ ਤੋਂ ਇਸ ਸਾਕੇ ਦੀ ਖਬਰ ਸੁਣ ਕੇ ਸਹਿ-ਸੁਭਾ ਹੀ ਕਿਹਾ; 'ਹੁਣ ਜਾਬਰ ਮੁਗਲ ਰਾਜ ਦੀ ਜੜ੍ਹ ਪੁੱਟੀ ਗਈ ਹੈ।' ਗੁਰੂ ਸਾਹਿਬ ਦਾ ਇਹ ਅਟਲਾਧਾ ਬਚਨ ਮੁਗਲ ਸਲਤਨਤ ਲਈ ਬਹੁਤ ਛੇਤੀ ਹੀ ਦੁਨੀਆਂ ਨੇ ਸੱਚ ਹੁੰਦਾ ਵੇਖਿਆ।



ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ

ਸੰਸਾਰ ਦਾ ਇਤਿਹਾਸ ਗੁਆਹ ਹੈ ਕਿ ਫਿਰ ਛੇਤੀ ਹੀ ਮੁਗਲ ਸਾਮਰਾਜ ਖਤਮ ਹੋ ਗਿਆ। ਇੱਥੇ ਜ਼ਿਕਰ ਹੈ, ਉਸ ਪੰਜਵੀਂ ਰਾਤ ਦਾ ਜਦੋਂ ਦਾਦੀ-ਮਾਂ ਮਾਤਾ ਗੁਜਰੀ ਜੀ ਆਪਣੇ ਮਾਸੂਮ ਪੋਤਿਆਂ ਸਾਹਿਬ ਜ਼ੋਰਾਵਰ ਸਿੰਘ ਜੀ ਅਤੇ ਸਾਹਿਬ ਫਤਹਿ ਸਿੰਘ ਜੀ ਦੀ ਸੁੱਖ ਲਈ; ਇੱਕ ਪਾਸੇ ਅਕਾਲ ਪੁਰਖ ਅੱਗੇ ਅਰਜ਼ੋਈਆਂ ਕਰ ਰਹੇ ਸਨ ਤੇ

ਦੂਜੇ ਪਾਸੇ ਬੱਚਿਆਂ ਨੂੰ ਧਰਮ ਵਿੱਚ ਪਰਪੱਕ ਰਹਿਣ ਦੀਆਂ ਸਮਝੌਤੀਆਂ ਦੇ ਰਹੇ ਸਨ। ਉੱਧਰ ਦਿਖਣ ਨੂੰ ਛੋਟੀਆਂ ਜਿੰਦਾਂ ਪਰ ਬਾਬਿਆਂ ਵਰਗੇ ਪਰਪੱਕ ਨਿਸ਼ਚੇ ਵਾਲੇ ਛੋਟੇ ਸਾਹਿਬਜ਼ਾਦੇ ਇਸ ਠੰਡੀ ਬਰਫਾਨੀ ਰਾਤ ਵਿੱਚ ਆਪਣੀ ਦਾਦੀ ਮਾਂ ਨੂੰ ਸਿਰਫ ਨਿੱਘ ਹੀ ਨਹੀਂ ਦੇ ਰਹੇ ਸਨ; ਸਗੋਂ ਇਹ ਭਰੋਸਾ ਵੀ ਦੇ ਰਹੇ ਸਨ ਕਿ ਬ੍ਰਹਿਮੰਡੀ ਨਿਜ਼ਾਮ ਸੂਰਜ ਨੂੰ ਆਪਣੇ ਧੁਰੇ ਤੋਂ ਉਖਾੜ ਕੇ ਇੱਧਰ ਤੋਂ ਉਧਰ ਚੜ੍ਹਾ ਸਕਦਾ ਹੈ। ਪਰ ਉਹ ਆਪਣੇ ਗੁਰੂ ਪਿਤਾ ਦੇ ਦੱਸੇ ਰਾਹ ਤੋਂ ਕਦੇ ਨਹੀਂ ਖਿੜਕਣਗੇ।

ਇਸ ਰਾਤ ਦਾਦੀ ਤੇ ਪੋਤਿਆਂ ਦੇ ਸਾਹਮਣੇ ਆਪਣੇ ਪਰਿਵਾਰ ਅਤੇ ਲਾਡਲੇ ਸਿੰਘਾਂ ਨਾਲੋਂ ਵਿਛੋੜੇ ਦਾ ਸੱਲ੍ਹ ਸੀ ਅਤੇ ਅਗਲੇ ਦਿਨ ਸ਼ਹੀਦੀ ਯਕੀਨੀ ਸੀ। ਇਸ ਦੇ ਨਾਲ ਹੀ ਦਾਦਾ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਤੋਂ ਲੈ ਕੇ ਆਪਣੇ ਵੱਡੇ ਵੀਰਾਂ ਅਤੇ ਖਾਲਸਾ ਪੰਥ ਦੇ ਸ਼ਹੀਦਾਂ ਦਾ ਬਲੀਦਾਨ ਉਨ੍ਹਾਂ ਦੇ ਮਾਨਸਿਕ ਚਿਤਰਪੱਟ 'ਤੇ ਸੀ।

ਇਸ ਲਈ ਮਨੁੱਖਤਾ ਦੇ ਚੱਲ ਰਹੇ ਦੌਰੇ-ਦੌਰਾਂ ਵਿਚ ਛੋਟੀਆਂ ਜਿੰਦਾਂ ਵੱਲੋਂ ਵੱਡੇ ਸਾਕੇ ਕਰਨ ਦੀ ਯਾਦ ਫਤਹਿਗੜ੍ਹ ਸਾਹਿਬ ਸਰਹਿੰਦ ਦੀ ਧਰਤੀ ਨੂੰ ਅਜ ਵੀ ਹੈ ਕਿ ਕਿਵੇਂ ਕੌਮ ਤੇ ਧਰਮ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਚਾਰ ਲਖਤੇ ਜਿਗਰਾਂ ਵਿਚੋਂ ਛੋਟੇ ਸਾਹਿਬਜ਼ਾਦੇ ਸ਼ਹੀਦ ਜ਼ੋਰਾਵਰ ਸਿੰਘ ਤੇ ਫਤਹਿ ਸਿੰਘ ਤੇ ਦਾਦੀ ਮਾਤਾ ਗੁਜਰੀ ਜੀ ਨੇ ਜਬਰ ਤੇ ਜ਼ੁਲਮ ਦੇ ਖਿਲਾਫ ਸਬਰ ਤੇ ਸਿਦਕ ਦੀ ਲੜਾਈ ਆਪਣੀਆਂ ਜਿੰਦਾਂ ਵਾਰ ਕੇ ਜਿੱਤੀ।

## ਦਸਵੇਂ ਪਾਤਿਸ਼ਾਹ ਦੀ ਅੱਖ ਵਿਚੋਂ ਟਪਕੀ ਇਕ ਸਵਾਂਤੀ ਬੂੰਦ-

ਖੈਰ! ਲੰਮੇ ਜੱਟਪੁਰੇ ਦੇ ਸਥਾਨ 'ਤੇ ਰਾਏ ਕੱਲਾ ਦੇ ਸੇਵਾਦਾਰ ਨੂਰੇ ਮਾਹੀ ਤੋਂ ਗੁਰੂ ਸਾਹਿਬ ਇਸ ਅਤਿ ਦੇ ਕਹਿਰ ਦੀ ਵਿਥਿਆ ਸੁਣ ਕੇ ਜਦੋਂ ਗੁਰੂ ਸਾਹਿਬ ਸੰਗਤਾਂ ਨੂੰ ਭਾਣਾ ਮੰਨਣ ਤੇ ਧੀਰਜ-ਧਰਵਾਸ ਰੱਖਣ ਲਈ ਕਹਿ ਰਹੇ ਸਨ ਤਾਂ ਉਦੋਂ ਹੀ ਅਛੋਪਲੇ ਜਿਹੇ ਇੱਕ ਤੇ ਸਿਰਫ ਇੱਕ ਹੀ ਅਣਮੋਲ ਸਵਾਂਤੀ ਬੂੰਦ ਜਿਹਾ ਹੰਝੂ ਬੇਸ਼ਕੀਮਤੀ ਮੋਤੀ ਬਣ ਕੇ ਉਸ ਨੂਰੀ ਪਾਤਿਸ਼ਾਹ ਦੀ ਨੂਰਾਨੀ ਅੱਖ ਦੇ ਕੋਏ ਨੂੰ ਅਣਭੋਲ ਜਿਹੇ ਉਲੰਘ ਕੇ ਧਰਤੀ ਤੇ ਜਾ ਡਿੱਗਾ। ਬ੍ਰਹਿਮੰਡ ਦਾ ਸਿਤਾਰਾ ਵਿਗਿਆਨ ਦੱਸਦਾ ਹੈ ਕਿ 27 ਨਕਸ਼ੱਤਰਾਂ ਵਿੱਚ ਇੱਕ ਸਵਾਂਤੀ ਨਕਸ਼ੱਤਰ ਹੁੰਦਾ ਹੈ। ਪਪੀਹਾ ਇੱਕ ਪੰਛੀ ਹੁੰਦਾ ਹੈ ਜਿਸ ਨੂੰ ਕਦੇ ਕਿਸੇ ਨੇ ਪੰਛੀਆਂ ਵਾਂਗ ਚੁੰਝ ਰਾਹੀਂ ਪਾਣੀ ਪੀਂਦੇ ਨਹੀਂ ਵੇਖਿਆ। ਵੇਦ-ਪੁਰਾਣਾਂ ਵਿੱਚ ਲਿਖਿਆ ਹੈ ਕਿ ਜਦੋਂ ਪਪੀਹਾ ਆਪਣੀ ਚਿਰਕਾਲੀ ਪਿਆਸ ਨੂੰ ਬੁਝਾਉਣ ਖਾਤਰ ਅਕਾਲ ਪੁਰਖ ਅੱਗੇ ਕੂਕਦਾ ਹੈ ਤਾਂ ਜੇ ਸਵਾਂਤੀ ਨਕਸ਼ੱਤਰ ਦੀ ਲਗਨ ਸਥਿਤੀ ਵਿੱਚ ਬਾਰਸ਼ ਹੋ ਜਾਵੇ ਤਾਂ ਪਪੀਹੇ ਦੀ ਪਿਆਸ ਤ੍ਰਿਪਤ ਕਰਨ ਲਈ ਜੋ ਬੂੰਦ ਉਸ ਦੇ ਗਲੇ ਵਿੱਚ ਉਤਰਦੀ ਹੈ; ਉਸ ਨੂੰ ਸਵਾਂਤੀ ਬੂੰਦ ਕਿਹਾ ਜਾਂਦਾ ਹੈ।

ਸੋ ਗੁਰੂ ਸਾਹਿਬ ਦੀ ਅੱਖ ਵਿੱਚ ਆਏ ਇੱਕ ਸਵਾਂਤੀ ਹੰਝੂ ਦਾ ਕੌਤਕ ਬੇਸ਼ੱਕ ਸਾਡੀ ਸਮਝਣ ਦੀ ਸਮਰੱਥਾ ਤਾਂ ਨਹੀਂ! ਪਰ ਜੇ ਇਸ ਨੂੰ ਸਾਹਿਬਾਂ ਦੀ ਜ਼ਿੰਦਗਾਨੀ ਅਤੇ ਉਨ੍ਹਾਂ ਦੇ ਮਿਸ਼ਨ ਦੇ ਪ੍ਰਸੰਗ ਵਿੱਚ ਲਈਏ ਕਿ ਗੁਰੂ ਸਾਹਿਬ ਨੂੰ ਅਕਹਿ ਤੇ ਅਸਹਿ ਜਫਰ ਜਾਲਣੇ ਪਏ। ਉਨ੍ਹਾਂ ਨੇ ਆਪਣੇ ਹੱਥੀਂ ਆਪਣੇ ਸਾਰੇ ਪਰਿਵਾਰ ਦਾ ਸਾਡੇ ਲਈ ਸਰਬੰਸਦਾਨ ਕੀਤਾ। ਆਪਣੀ ਅੱਖੀਂ ਆਪਣੇ ਜਿਗਰ ਦੇ ਟੁਕੜੇ ਵੱਡੇ ਸਾਹਿਬਜ਼ਾਦਿਆਂ ਤੇ ਸਪੂਤ ਯੋਧੇ ਤੇ ਸੂਰਬੀਰ ਸਿੰਘਾਂ ਦੀਆਂ ਬੇਮਿਸਾਲ ਸ਼ਹਾਦਤਾਂ ਵੇਖੀਆਂ।

ਅਜਿਹੇ ਦੁਖਾਂਤ ਦੇ ਸੱਲ੍ਹ ਦੀ ਮਿਸਾਲ ਪ੍ਰਾਚੀਨ ਇਤਿਹਾਸ ਦੇ ਰਮਾਇਣ ਕਾਲ ਵਿੱਚ ਵੀ ਮਿਲਦੀ ਹੈ ਕਿ ਜਦੋਂ ਸ੍ਰੀ ਰਾਮ ਚੰਦਰ ਜੀ ਨੇ ਅਸ਼ਵਮੇਧ ਯੱਗ ਕੀਤਾ। ਉਸ ਸਮੇਂ ਉਨ੍ਹਾਂ ਦੇ ਵਿਰੁੱਧ ਉਨ੍ਹਾਂ ਦੇ ਪੁੱਤਰਾਂ ਲਵ ਤੇ ਕੁਸ਼ ਨੇ ਅਣਜਾਣੇ ਤੇ ਅਣਭੋਲ ਤੌਰ ’ਤੇ ਯੁੱਧ ਕੀਤਾ। ਬਾਅਦ ਵਿਚ ਪਤਾ ਲੱਗਣ ’ਤੇ ਮਾਤਾ ਸੀਤਾ ਜੀ ਵਲੋਂ ਕੀਤੇ ਗਏ ਰੁਦਨ ਤੇ ਅਫਸੋਸ ਦਾ ਦੁੱਖ; ਜਦੋਂ ਧਰਤੀ ਮਾਤਾ ਵਲੋਂ ਨਾ ਸਮੋਇਆ ਗਿਆ। ਉਦੋਂ ਕਿਹਾ ਜਾਂਦਾ ਹੈ ਕਿ ਧਰਤੀ ਮਾਂ ਨੂੰ ਆਪਣਾ ਸੀਨਾ ਪਾੜ ਕੇ; ਸੀਤਾ ਮਾਤਾ ਨੂੰ ਆਪਣੇ ਅੰਦਰ ਸਮੋਣਾ ਪਿਆ ਸੀ। ਬੇਸ਼ੱਕ ਮੇਰਾ ਇਹ ਤਸੱਵਰ ਅਧੂਰਾ ਹੀ ਹੋਵੇ। ਪਰ ਕੁਝ ਕੁ ਸੋਝੀ ਇਉਂ ਹੀ ਪੈਂਦੀ ਹੈ ਕਿ ਜੇ ਇਹ ਸਵਾਂਤੀ ਬੂੰਦ ਦਸਵੇਂ ਪਾਤਿਸ਼ਾਹ ਦੀ ਅੱਖ ਦੇ ਕੋਏ ਨੂੰ ਹੰਝੂ ਬਣ ਕੇ ਨਾ ਉਲੰਘਦੀ ਤੇ ਕੌਮ ਦੀ ਆਤਮਾ ਨੂੰ ਨਾ ਠਾਰਦੀ ਤਾਂ ਮਾਸੂਮੀਅਤ ਅਤੇ ਮਾਸੂਮਾਂ ਦੇ ਕਤਲ ਦੀ ਵਿੱਥਿਆ ਸੁਣ ਕੇ ਧਰਤੀ ਮਾਂ ਅਤੇ ਉਸ ਦੀ ਲੋਕਾਈ ਦਾ ਕਲੇਜਾ ਫਟ ਜਾਣਾ ਸੀ। ਫੇਰ ਇਸ ਭੁਚਾਲ ਤੇ ਜ਼ਲਜ਼ਲੇ ਦੀ ਕਰੋਪੀ ਦਾ ਜਲਵਾ ਦੇਖਣ ਤੋਂ ਬਾਅਦ ਕੋਈ ਵਿਰਲਾ-ਟਾਂਵਾਂ ਹੀ ਹਰਿਓ-ਬੂਟ ਬਚਣਾ ਸੀ।

ਪਰ ਕਿਸੇ ਨੇ ਉਨ੍ਹਾਂ ਨੂੰ ਨਾ ਕਦੇ ਰੁਦਨ ਕਰਦੇ ਵੇਖਿਆ, ਨਾ ਹੀ ਉਨ੍ਹਾਂ ਦਾ ਵੈਰਾਗ ਵਿੱਚ ਕਿਸੇ ਨੇ ਕਦੇ ਗਲਾ ਭਰਿਆ ਵੇਖਿਆ ਅਤੇ ਨਾ ਹੀ ਕਿਸੇ ਨੇ ਕਦੇ ਉਨ੍ਹਾਂ ਦੀਆਂ ਅੱਖਾਂ ਵਿੱਚ ਅੱਥਰੂ ਤੱਕੇ। ਸਗੋਂ ਤਲਵੰਡੀ ਸਾਬੋ ਵਿਖੇ ਜਦੋਂ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਨੇ ਮਾਤਰੀ ਪ੍ਰੇਮ ਦੇ ਪ੍ਰਵਾਹ ਹੇਠ ਗੁਰੂ ਪਤੀ ਤੋਂ ਆਪਣੇ ਪੁੱਤਰਾਂ ਦੀ ਵਾਪਸੀ ਦੀ ਮੰਗ ਕੀਤੀ ਤਾਂ ਦਸਵੇਂ ਪਾਤਿਸ਼ਾਹ ਨੇ ਉਨ੍ਹਾਂ ਨੂੰ ਰੱਬ ਦੀ ਰਜ਼ਾ ਵਿਚ ਰਹਿ ਕੇ ਭਾਣਾ ਮੰਨਣ ਦਾ ਉਪਦੇਸ਼ ਦਿੱਤਾ। ਉਨ੍ਹਾਂ ਨੇ ਭਵਿੱਖ ਕਾਲ ਦੇ ਇਕ ਅਹਿਮ ਨੁਕਤਾ-ਨਿਗਾਹ ਵੱਲ ਇਨ੍ਹਾਂ ਸ਼ਬਦਾਂ ਰਾਹੀਂ “ਇਨ ਪੁਤਰਨ ਕੇ ਸੀਸ ਪਰ ਬਾਰ ਦੀਏ ਸੁਤ ਚਾਰ, ਚਾਰ ਮੁਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।” ਵੱਲ ਧਿਆਨ ਦਿਵਾਇਆ।

ਬੇਸ਼ੱਕ ਬ੍ਰਹਿਮੰਡੀ ਨਿਜ਼ਾਮ ਵਿੱਚ ਜਦੋਂ ਰਾਤ ਬਣੀ ਹੋਵੇਗੀ ਤਾਂ ਉਦੋਂ ਸ਼ਕਤੀ-ਸਰੋਤ ਨੇ ਰਾਤ ਦਾ ਅੰਤ ਕਰਨ ਲਈ ਦਿਨ ਦਾ ਉਜਾਲਾ ਕਰਨ ਦੀ ਸੋਚੀ

ਹੋਵੇਗੀ। ਰਾਤ ਬਣਾਉਣੀ ਇਸ ਲਈ ਵੀ ਜ਼ਰੂਰੀ ਹੋਈ ਕਿ ਜਦੋਂ ਕਾਦਰ ਦੀ ਕੁਦਰਤ ਦੇ ਜੀਵਾਂ ਨੂੰ ਆਰਾਮ ਦੀ ਲੋੜ ਹੋਵੇ ਤਾਂ ਉਸ ਲਈ ਕੋਈ ਸਮਾਂ ਦਰਕਾਰ ਹੋਣਾ ਚਾਹੀਦਾ ਸੀ ਕਿ ਉਹ ਆਰਾਮ ਦੀ ਨੀਂਦ ਸੌਂ ਸਕਣ। ਪਰ ਕੌਮਾਂ ਦੇ ਉਸਰੱਈਆਂ ਦੇ ਜੀਵਨ ਵਿੱਚ ਪਤਾ ਨਹੀਂ ਕਿੰਨੀਆਂ ਪਰੇਸ਼ਾਨੀਆਂ ਭਰੀਆਂ ਰਾਤਾਂ ਆਈਆਂ; ਜਦੋਂ ਉਨ੍ਹਾਂ ਦਾ ਨਿਜੀ ਸੁਖ-ਚੈਨ ਕੌਮ ਦੇ ਵਿਕਾਸ ਦੀ ਬਲੀ-ਬੇਦੀ 'ਤੇ ਚੜ੍ਹਿਆ।

ਮੁਕਦੀ ਗੱਲ! ਇਨ੍ਹਾਂ ਕਾਲੀਆਂ, ਬੋਲ੍ਹੀਆਂ ਰਾਤਾਂ ਦਾ ਅਕਹਿ ਤੇ ਅਸਹਿ ਕਸ਼ਟ, ਦਸਮੇਸ਼-ਪਿਤਾ ਆਪਣੇ 'ਤੇ ਸਹਾਰ ਗਏ ਤਾਂ ਕਿ ਮਨੁੱਖਤਾ ਦੀਆਂ ਉਦੋਂ ਦੀਆਂ ਪੀੜ੍ਹੀਆਂ ਅਜੇਹੀਆਂ ਕਾਲੀਆਂ-ਬੋਲ੍ਹੀਆਂ ਰਾਤਾਂ ਤੋਂ ਨਜਾਤ ਪਾ ਸਕਣ। ਗੁਰੂ ਗੋਬਿੰਦ ਸਾਹਿਬ ਜੀ ਵਲੋਂ ਖਾਲਸਾ ਸਿਰਜਣਾ ਅਤੇ ਉਸ ਤੋਂ ਬਾਅਦ ਸਰਬੰਸਦਾਨ ਅਤੇ ਫਿਰ ਉਨ੍ਹਾਂ ਦੇ ਖਾਲਸਾ ਪੰਥ ਵਲੋਂ ਕੀਤੀਆਂ ਲਾਸਾਨੀ ਕੁਰਬਾਨੀਆਂ ਦੇ ਸਨਮੁੱਖ ਇਹ ਹੀ ਕਿਹਾ ਜਾ ਸਕਦਾ ਹੈ ਕਿ **"ਬੱਸ ਦੋ ਵਕਤ ਹੀ ਮੁਸ਼ਕਲ ਸੇ ਗੁਜ਼ਰੇ, ਇਕ ਤੇਰੇ ਆਨੇ ਸੇ ਪਹਿਲੇ, ਇਕ ਤੇਰੇ ਜਾਨੇ ਕੇ ਬਾਅਦ"।**

ਇਸ ਤਰ੍ਹਾਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਲੰਮਾ ਅਰਸਾ ਬੰਦਾ ਬਹਾਦਰ ਦੇ ਸਮੇਂ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸਥਾਪਿਤ ਹੋਣ ਤੱਕ ਸਿੱਖ ਧਰਮ ਦੇ 90 ਸਾਲ ਭਾਵ ਤਕਰੀਬਨ ਇਕ ਸਦੀ ਦਾ ਸਮਾਂ ਕਾਲੀ-ਬੋਲੀ ਲੰਮੀ ਰਾਤ ਦੇ ਰੂਪ ਵਿਚ ਬੀਤਿਆ। ਇਸ ਰਾਤ ਦਾ ਦਿਨ, ਫਿਰ ਚਿਰਾਂ ਬਾਅਦ ਮਹਾਰਾਜਾ ਰਣਜੀਤ ਸਿੰਘ ਜੀ ਦੇ ਹਲੇਮੀ ਰਾਜ ਦੇ ਰੂਪ ਵਿਚ ਹੋਇਆ।

ਇਸ ਤੋਂ ਅੱਗੇ ਚਲ-ਸੋ-ਚਲ ਦੇ ਵਰਤਾਰੇ ਦੀ ਖੇਡ ਹੋਈ। ਨਾਮਲੇਵਾ ਇਕੜ-ਦੁੱਕੜ ਨਹੀਂ, ਸੈਂਕੜੇ ਨਹੀਂ; ਸਗੋਂ ਹਜ਼ਾਰਾਂ ਸਿੰਘਾਂ ਤੇ ਸਿੰਘਣੀਆਂ ਨੇ ਇਕ ਤੋਂ ਵੱਧ ਇਕ ਕੁਰਬਾਨੀਆਂ ਕੀਤੀਆਂ। ਸਿੱਖ ਧਰਮ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ ਤਕ ਦੇ ਸਮੇਂ ਨੇ ਧਰਮ ਤੇ ਦੇਸ਼ ਦੀ ਰਾਖੀ ਲਈ ਪਤਾ ਨਹੀਂ ਕਿੰਨੀਆਂ ਨੀਂਦ ਵਿਹੂਣੀਆਂ ਰਾਤਾਂ ਦੀ ਸ਼ਾਹਦੀ ਦਿੱਤੀ ਹੈ।

ਗੁਰੂ ਗੋਬਿੰਦ ਸਿੰਘ ਜੀ ਤੋਂ ਸਰਬੰਸਦਾਨ ਤੇ ਤਪ-ਤਿਆਗ ਦੀ ਗੁੜ੍ਹਤੀ ਲੈ ਕੇ ਕੌਮ ਦੇ ਸੰਘਰਸ਼ੀ ਤੇ ਬਲੀਦਾਨੀ ਯੋਧਿਆਂ ਨੇ ਬੇਅੰਤ ਰਾਤਾਂ ਝਾਗੀਆਂ ਹਨ। ਸਾਡੇ ਕੌਮੀ ਇਤਿਹਾਸ ਦੇ ਇਸ ਪ੍ਰਸੰਗ ਦੇ ਬਾਰੇ ਇਹ ਕਿੰਨਾ ਢੁਕਦਾ ਹੈ ਕਿ "ਨਿਹੁੰ ਵਾਲੇ ਨੈਣਾਂ ਨੀਂਦਰ ਕੀ/ਦਿਨੇ ਰਾਤ ਉਹ ਪਏ ਵਹਿੰਦੇ" ਕਿਸੇ ਨੇ ਬੰਦ-ਬੰਦ ਕਟਵਾਏ, ਕਿਸੇ ਨੇ ਖੋਪਰੀਆਂ ਲੁਹਾਈਆਂ, ਕਈ ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚੀਰੇ ਗਏ, ਉਬਲਦੀਆਂ ਦੇਗਾਂ ਵਿਚ ਉਬਾਲੇ ਗਏ, ਸਵਾ-ਸਵਾ ਮਣ ਦੇ ਪੀਸਣੇ ਪੀਸ ਕੇ ਖੰਨੀ-ਖੰਨੀ ਰੋਟੀ ਤੇ ਗੁਜ਼ਾਰਾ ਕੀਤਾ। ਬੱਚਿਆਂ ਦੇ ਟੁਕੜਿਆਂ ਦੇ ਹਾਰ ਪਵਾਏ, ਅੱਗ ਵਿੱਚ

ਜ਼ਿੰਦਾ ਸਾੜੇ ਗਏ, ਬੱਚਿਆਂ ਦੇ ਦਿਲ-ਜ਼ਿਗਰ ਮੂੰਹਾਂ ਵਿੱਚ ਠੋਸੇ ਗਏ। ਪਰ ਮੁੱਖ ਤੋਂ ਸੀਅ ਨਹੀਂ ਉਚਾਰੀ ਤੇ ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾਈ ਅਤੇ ਇਸ ਤਰ੍ਹਾਂ ਸ਼ਹੀਦੀ ਗਾਨੇ ਬੰਨ੍ਹ ਕੇ ਮਰਜੀਵੜਿਆਂ ਨੇ ਮੌਤ ਨੂੰ ਪ੍ਰਨਾਇਆ।

ਇਸ ਤਰ੍ਹਾਂ ਇਨ੍ਹਾਂ ਕੁਰਬਾਨੀਆਂ ਤੋਂ ਉਪਜੀ ਸਿੱਖਾਂ ਦੀ ਅਜੋਕੀ ਅਰਦਾਸ ਜੋ ਕਿ ਗੁਰੂ ਨਾਨਕ ਨਾਮ ਲੇਵਾ ਹਰ ਸਿੱਖ ਗੁਰੂ ਚਰਨ ਬੰਦਨਾਂ ਦੇ ਤੌਰ 'ਤੇ ਹਰ ਰੋਜ਼ ਕਰਦਾ ਹੈ। ਜਦੋਂ ਜੰਗ ਦੇ ਮੈਦਾਨ ਵਿੱਚ ਉਤਰੇ ਤਾਂ ਉਨ੍ਹਾਂ ਨੇ ਪਿੱਠ ਤੇ ਵਾਰ ਹੋਣ ਨੂੰ ਨਮੋਸ਼ੀ ਤੇ ਸ਼ਰਮਿੰਦਗੀ ਮੰਨਿਆਂ ਅਤੇ ਸਨਮੁੱਖ ਹੋ ਕੇ ਲੜਨ-ਮਰਨ ਨੂੰ ਸ਼ਾਨ ਸਮਝਿਆ। ਅਜਿਹੇ ਮਰਜੀਵੜਿਆਂ ਨੇ ਨਾ ਦਿਨ ਨੂੰ ਚੈਨ ਕੀਤਾ ਅਤੇ ਨਾ ਰਾਤ ਨੂੰ "ਨਿਹੁੰ ਵਾਲੇ ਨੈਣਾਂ ਕੀ ਨੀਂਦਰ? ਦਿਨੇ ਰਾਤ ਪਏ ਵਹਿੰਦੇ" ਅਨੁਸਾਰ ਦਿਨ ਰਾਤ ਧੁਰ ਤੋਂ ਮਿਲੀ, ਮਨੁੱਖਤਾ ਦੀ ਸੇਵਾ ਹਿੱਤ ਨਿਰੰਤਰ ਚਲਦੇ ਹੋਏ, ਨਿਰੰਕਾਰ ਵਿਚੋਂ ਉਪਜੇ ਅਤੇ ਨਿਰੰਕਾਰ ਵਿਚ ਹੀ ਜਾ ਸਮਾਏ।

ਸੋਚਣ ਵਾਲੀ ਗੱਲ ਹੈ ਕਿ ਜੇ ਅੱਜ ਤੋਂ ਤਕਰੀਬਨ 100 ਕੁ ਸਾਲ ਪਹਿਲਾਂ ਦੀ ਗੱਲ ਹੀ ਲੈ ਲਈਏ ਤਾਂ ਭਾਰਤ ਦੀ ਆਜ਼ਾਦੀ ਲਈ ਲੜ ਰਹੇ ਜੁਝਾਰੂਆਂ ਅਤੇ ਸ਼ਹੀਦ ਭਗਤ ਸਿੰਘ ਵਰਗੇ ਕੌਮੀ ਪਰਵਾਨਿਆਂ ਦੀਆਂ ਕੁਰਬਾਨੀਆਂ ਜੇ ਨਾ ਹੁੰਦੀਆਂ ਤਾਂ ਅਸੀਂ ਭਾਰਤੀ ਅੱਜ ਅਹੁਦੇ-ਰੁਤਬਿਆਂ ਦੀ ਗੱਲ ਤਾਂ ਦੂਰ ਭਾਰਤ ਦੇ ਵਾਸੀ ਕਹਾਉਣ ਦਾ ਮਾਣ ਵੀ ਮਹਿਸੂਸ ਨਹੀਂ ਕਰ ਸਕਣਾ ਸੀ।

ਅਜਿਹੀਆਂ ਹਸਤੀਆਂ ਦੇ ਬਲਿਹਾਰੇ ਕਿਉਂ ਨਾ ਜਾਈਏ? ਇਹ ਕਿਵੇਂ ਹੋ ਸਕਦਾ ਹੈ? ਇਨ੍ਹਾਂ ਕਾਰਨਾਮਿਆਂ ਦੇ ਕੁਰਬਾਨੈ ਨਾ ਜਾਈਏ ਤਾਂ ਦਰਗਾਹ ਵਿਚ ਕੀ ਮੂੰਹ ਲੈ ਕੇ ਜਾਵਾਂਗੇ? ਕਦੇ ਕਦੇ ਕਲਯੁੱਗੀ ਪ੍ਰਭਾਵ ਹੇਠ ਖਿਆਲ ਉਪਜਦਾ ਹੈ ਕਿ ਐਡੀਆਂ ਵੱਡੀਆਂ ਕੁਰਬਾਨੀਆਂ ਤੇ ਐਡੇ ਵੱਡੇ ਸਾਕੇ ਕਿਵੇਂ ਕਰ ਗਏ ਉਹ ਸ਼ਹੀਦ? ਅਜੇਹੀ ਹਾਲਤ ਵਿਚ ਦਿਮਾਗੀ ਅਤੇ ਮਾਨਸਿਕ ਦੋਨਾਂ ਤਰ੍ਹਾਂ ਦੀਆਂ ਇਨਸਾਨੀ ਕੁਵਤਾਂ ਮਰੂੰਡਾ ਹੋ ਜਾਂਦੀਆਂ ਹਨ। ਕਿਆਸ-ਅਰਾਈਆਂ ਤੇ ਖਿਆਲ-ਉਡਾਰੀਆਂ ਦਾ ਚੱਕਾ ਜਾਮ ਹੋ ਜਾਂਦਾ ਹੈ ਅਤੇ ਸੋਚ ਦੀ ਗਰਾਰੀ ਦੇ ਕੁੱਤੇ ਫੇਲ੍ਹ ਹੋ ਜਾਂਦੇ ਹਨ। ਫਿਰ ਕੋਈ ਜੁਆਬ ਨਹੀਂ ਔੜ੍ਹਦਾ।

ਅਜਿਹੇ ਮਾਨਸਿਕ ਧੁੰਦਲਕੇ ਦੇ ਵਿਚੋਂ ਮਨੁੱਖੀ ਸੋਚ ਦਾ ਇੰਨਾ ਕੁ ਮੂੰਹ-ਮੁਹਾਂਦਰਾ ਨਿਖਰਦਾ ਹੈ ਕਿ ਸੱਚ ਖੰਡ ਵਿਚ ਇਹ ਪ੍ਰਵਾਨਤ ਬ੍ਰਹਿਮੰਡੀ ਰੂਹਾਂ ਲੱਖਾਂ ਅਰਬਾਂ ਜੂਨਾਂ ਭੋਗ ਰਹੇ ਸੰਸਾਰੀਆਂ ਅਤੇ ਕਲਯੁਗੀਆਂ ਤੋਂ ਬਿਲਕੁਲ ਅਲੱਗ ਹੁੰਦੀਆਂ ਹਨ ਅਤੇ ਇਹ ਬ੍ਰਹਿਮੰਡੀ ਰੂਹਾਂ ਹੀ ਹੁੰਦੀਆਂ ਹਨ ਜੋ ਕਿ ਜਦੋਂ ਇਸ ਸੰਸਾਰ ਵਿਚ ਪਾਪ ਦਾ ਘੜ੍ਹਾ ਭਰ ਜਾਂਦਾ ਹੈ, ਉਦੋਂ ਅਕਾਲ ਪੁਰਖ ਵਾਹਿਗੁਰੂ ਦੀ ਰਜ਼ਾ ਵਿਚ, ਦੁਨੀਆਂ ਨੂੰ ਪਾਪਾਂ

ਦੀ ਗਿਲਾਨੀ ਵਿਚੋਂ ਕੱਢਣ ਲਈ; ਸੱਚ ਖੰਡ ਤੋਂ ਬ੍ਰਹਿਮੰਡੀ-ਖੇਡ-ਲੀਲਾ ਕਰਨ ਆਉਂਦੀਆਂ ਹਨ। ਅਕਾਲ ਪੁਰਖ ਵਾਹਿਗੁਰੂ, ਆਪ ਇਨ੍ਹਾਂ ਪਵਿੱਤਰ ਤੇ ਨੇਕ ਰੂਹਾਂ ਨੂੰ ਸੱਚ ਖੰਡ ਤੋਂ ਇਕ ਮਿਸ਼ਨ ਦੇ ਕੇ ਭੇਜਦਾ ਹੈ ਅਤੇ ਇਹ ਰੂਹਾਂ ਆਪਣੇ ਮਿੱਥੇ ਹੋਏ ਫਰਜ਼ਾਂ ਅਤੇ ਕਾਰਨਾਮਿਆਂ ਨੂੰ ਸਰ-ਅੰਜਾਮ ਦੇ ਕੇ, ਅਕਾਲ ਪੁਰਖ ਦਾ ਸ਼ੁਕਰਾਨਾ ਕਰਦੀਆਂ ਹੋਈਆਂ, ਫਿਰ ਸੱਚ ਖੰਡ ਵਿਚ ਜਾ ਬਿਰਾਜਦੀਆਂ ਹਨ।

ਇਸ ਪ੍ਰਸੰਗ ਵਿਚ ਕਿਸ ਕਿਸ ਬਲੀਦਾਨ ਅਤੇ ਸ਼ਹੀਦ ਦਾ ਨਾਂ ਲਈਏ? ਗੁਰੂਆਂ ਤੋਂ ਲੈ ਕੇ ਗੁਰੂਆਂ ਦੇ ਸਾਹਿਬਜ਼ਾਦਿਆਂ, ਗੁਰੂਆਂ ਦੇ ਮਹਿਲਾਂ ਅਤੇ ਹਜ਼ਾਰਾਂ ਨਹੀਂ ਲੱਖਾਂ ਹੀਰਿਆਂ ਵਰਗੇ ਸਿੰਘ ਦੇਸ਼ ਅਤੇ ਕੌਮ ਪ੍ਰਤੀ ਬਲੀਦਾਨ ਦੀ ਬੇਦੀ 'ਤੇ ਹਸਦੇ ਹਸਦੇ ਸ਼ਹੀਦੀਆਂ ਪ੍ਰਾਪਤ ਕਰ ਗਏ; ਇਨ੍ਹਾਂ ਬਹਾਦਰਾਂ ਦਾ ਆਪਣਾ ਦਲ ਹੈ; ਜਿਸ ਨੂੰ ਹਰ ਇਕ ਸੰਵੇਦਨਸ਼ੀਲ ਅਤੇ ਅਨੁਭਵੀ ਮਨੁੱਖ ਨੱਤ-ਮਸਤਕ ਸਿੱਜਦਾ ਕਰਦਾ ਹੋਇਆ ਪੂਰਨ ਵੈਰਾਗ ਵਿੱਚ ਕਹਿ ਉੱਠਦਾ ਹੈ:

"ਹਉ ਵਾਰੀ ਹਉ ਵਾਰਣੈ ਕੁਰਬਾਣੁ ਤੇਰੇ ਨਾਵ ਨੋ॥"



# ਸਰਹਿੰਦ ਫਤਹਿ ਦੇ ਰੋਸ਼ਨ ਮਿਨਾਰੇ

## ਫਤਹਿਨਾਮਾ ਤੇ ਜ਼ਫ਼ਰਨਾਮਾ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਇਨ੍ਹਾਂ ਦੋਨੋਂ ਬੇ-ਨਜ਼ੀਰ ਰਚਨਾਵਾਂ ਦਾ ਅਰਥ ਜਿੱਤ ਦਾ ਪੈਗਾਮ ਹੈ। ਇਹ 'ਫਤਹਿਨਾਮਾ ਤੇ ਜ਼ਫਰਨਾਮਾ' ਹੀ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਸਿੱਖਾਂ ਦੀ ਦਰਗਾਹ ਪ੍ਰਵਾਨ 12 ਮਈ 1710 ਨੂੰ ਭਾਰਤ ਦੇ ਇਤਿਹਾਸ ਵਿਚ ਵਿਦੇਸ਼ੀ ਹੁਕਮਰਾਨਾਂ ਦੇ ਖਿਲਾਫ ਪਹਿਲੀ ਵਾਰ ਪ੍ਰਾਪਤ ਹੋਈ 'ਸਰਹਿੰਦ ਫਤਿਹ' ਦੇ ਰੋਸ਼ਨ ਮਿਨਾਰੇ ਬਣੇ।

'ਫਤਹਿਨਾਮਾ' ਦਸਮੇਸ਼ ਪਿਤਾ ਨੇ ਚਮਕੌਰ ਦੀ ਜੰਗ ਤੋਂ ਬਾਅਦ ਜਿੱਤ ਦੀ ਚਿੱਠੀ ਦੇ ਰੂਪ ਵਿਚ ਔਰੰਗਜ਼ੇਬ ਨੂੰ ਲਿਖਿਆ ਸੀ। ਦੱਸਿਆ ਜਾਂਦਾ ਹੈ ਕਿ ਇਹ ਪੈਗ਼ਾਮ ਮਾਛੀਵਾੜੇ ਵਿਖੇ ਲਿਖਿਆ ਗਿਆ ਕਿਉਂਕਿ ਇਸ ਵਿਚ ਦੋ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਹੀ ਜ਼ਿਕਰ ਹੈ। ਕੁਝ ਕੁ ਵਿਦਵਾਨਾਂ ਦੀ ਰਾਇ ਹੈ ਕਿ ਫਤਹਿਨਾਮਾ ਨੂੰ ਲੱਲ੍ਹ ਕਲਾਂ ਜਾਂ ਕਨੇਚ ਦੇ ਸਥਾਨ 'ਤੇ ਲਿਖਿਆ ਗਿਆ। ਪਰ ਪ੍ਰਚੱਲਿਤ ਵਿਚਾਰ ਇਹ ਹੈ ਕਿ ਇਸ ਨੂੰ ਆਲਮਗੀਰ ਪਹੁੰਚਣ ਤਕ ਲਿਖਿਆ ਗਿਆ। ਪਟਨਾ ਸਾਹਿਬ ਦੇ ਮਹੰਤ ਬਾਬਾ ਸੁਮੇਰ ਸਿੰਘ ਕੋਲ ਇਸ ਰਚਨਾ ਸਬੰਧੀ ਜਾਣਕਾਰੀ ਉਪਲਬਧ ਸੀ।

ਜ਼ਫ਼ਰਨਾਮਾ ਬਾਰੇ ਤਕਰੀਬਨ ਸਾਰੇ ਵਿਦਵਾਨ ਇਕ ਮੱਤ ਹਨ ਕਿ ਇਹ ਅਲੌਕਿਕ ਰੂਹਾਨੀ ਸੰਦੇਸ਼ ਔਰੰਗਜ਼ੇਬ ਨੂੰ ਦੀਨਾ ਕਾਂਗੜ ਦੀ ਧਰਤੀ ਤੋਂ ਪਿਆਰੇ ਭਾਈ ਦਇਆ ਸਿੰਘ ਅਤੇ ਪਿਆਰੇ ਭਾਈ ਧਰਮ ਸਿੰਘ ਰਾਹੀਂ ਅਹਿਮਦ ਨਗਰ ਭੇਜਿਆ ਗਿਆ। ਇਸ ਵਿਚ ਚਾਰੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਜ਼ਿਕਰ ਹੈ।

ਦੱਸਿਆ ਜਾਂਦਾ ਹੈ ਕਿ ਦੁਸ਼ਟ-ਦਮਨ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਇਸ ਸੰਦੇਸ਼ ਨੂੰ ਪੜ੍ਹ ਕੇ ਔਰੰਗਜ਼ੇਬ ਦੀ ਰੂਹ ਕੰਬ ਉੱਠੀ। ਉਸ ਨੇ ਤੁਰੰਤ ਸ਼ਾਹੀ ਫ਼ੁਰਮਾਨ ਜਾਰੀ ਕੀਤਾ ਕਿ ਗੁਰੂ ਸਾਹਿਬ ਨੂੰ ਬਹੁਤ ਇੱਜ਼ਤ ਤੇ ਸਨਮਾਨ ਨਾਲ ਅਹਿਮਦ ਨਗਰ ਵਿਖੇ ਮੁਲਾਕਾਤ ਲਈ ਸੱਦਾ ਭੇਜਿਆ ਜਾਵੇ। ਗੁਰੂ ਸਾਹਿਬ ਤਲਵੰਡੀ ਸਾਬੋ ਤੋਂ ਜਦੋਂ ਔਰੰਗਜ਼ੇਬ ਨੂੰ ਮਿਲਣ ਲਈ ਰਵਾਨਾ ਹੋਏ ਤਾਂ ਉਹ ਹਾਲੇ ਰਾਜਸਥਾਨ ਵਿਚ ਬਘੌਰ ਦੇ ਸਥਾਨ 'ਤੇ ਹੀ ਪੁਜੇ ਸਨ ਕਿ ਉਨ੍ਹਾਂ ਨੂੰ ਖ਼ਬਰ ਮਿਲੀ ਕਿ ਔਰੰਗਜ਼ੇਬ ਦਾ 20 ਫਰਵਰੀ 1707 ਨੂੰ ਦਿਹਾਂਤ ਹੋ ਚੁੱਕਾ ਹੈ।

ਇਹ ਦੋਨੋਂ ਰਚਨਾਵਾਂ ਜ਼ੁਲਮ ਤੇ ਜਬਰ ਦੇ ਖਿਲਾਫ ਸਬਰ ਤੇ ਸਿਦਕ ਦੀ ਜਿੱਤ ਦਾ ਸੁੰਦਰ ਪ੍ਰਗਟਾਵਾ ਹਨ। ਇਨ੍ਹਾਂ ਰਚਨਾਵਾਂ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਉਨ੍ਹਾਂ ਦੇ ਖਾਲਸੇ ਦੀ ਚੜ੍ਹਦੀ ਕਲਾ ਤੇ ਹਰ ਮੈਦਾਨ ਫਤਹਿ ਦਾ ਇਤਿਹਾਸਕ ਸਬੂਤ ਮਿਲਦਾ ਹੈ।

ਇਨ੍ਹਾਂ ਦੋਨੋਂ ਰਚਨਾਵਾਂ ਤੋਂ ਪ੍ਰਤੱਖ ਹੁੰਦਾ ਹੈ ਕਿ ਦਸਵੇਂ ਪਾਤਿਸ਼ਾਹ ਬਾਬਾ ਨਾਨਕ ਤੇ ਆਪਣੇ ਵਡੇਰੇ ਗੁਰੂ ਸਾਹਿਬਾਨ ਦੀ ਡਗਰ ਉਤੇ ਚਲਦੇ ਹੋਏ; ਜ਼ੁਲਮ ਤੇ ਜਬਰ ਦੇ ਖਿਲਾਫ ਹੱਕ ਤੇ ਸੱਚ ਦੀ ਲੜਾਈ ਲੜ ਰਹੇ ਸਨ। ਇਤਿਹਾਸ ਇਸ ਨੇਕੀ ਤੇ ਬਦੀ ਦੀ ਜੰਗ ਵਿਚ ਦਸਮੇਸ਼ ਪਿਤਾ ਤੇ ਉਨ੍ਹਾਂ ਦੇ ਸਾਜੇ-ਨਿਵਾਜੇ ਖਾਲਸੇ ਦੀ ਜਿੱਤ ਦਾ ਚਸ਼ਮਦੀਦ ਗਵਾਹ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਵਰੋਸਾਏ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਦੇ ਇਤਿਹਾਸ ਵਿਚ ਹੀ ਨਹੀਂ; ਸਗੋਂ ਭਾਰਤ ਦੇ ਇਤਿਹਾਸ ਵਿਚ ਮਹਿਮੂਦ ਗਜ਼ਨਵੀ ਦੇ ਸੰਨ 1000 ਈ. ਤੋਂ ਲੈ ਕੇ 1710 ਤੱਕ ਕੁੱਲ 710 ਸਾਲ ਤੋਂ ਬਾਅਦ ਪਹਿਲੀ ਵਾਰ 'ਸਰਹਿੰਦ ਫਤਿਹ' ਦੇ ਰੂਪ ਵਿਚ ਹੁਕਮਰਾਨ ਬਾਦਸ਼ਾਹੀ ਹਕੂਮਤ ਦੀਆਂ ਜੜ੍ਹਾਂ ਹਿਲਾ ਦਿੱਤੀਆਂ। ਬਾਬਾ ਬੰਦਾ ਸਿੰਘ ਬਹਾਦਰ ਦੀ ਫੌਜ ਵਿਚ ਗੁਰੂ ਦੇ ਸਿੰਘਾਂ ਤੇ ਸਿੰਘਣੀਆਂ ਤੋਂ ਇਲਾਵਾ ਹਰ ਕੌਮ ਤੇ ਹਰ ਮਜ਼੍ਹਬ ਦਾ ਪੰਜਾਬੀ ਸ਼ਾਮਿਲ ਸੀ। ਛੋਟੇ ਸਾਹਿਬਜ਼ਾਦਿਆਂ ਵਰਗੇ ਮਜ਼ਲੂਮਾਂ ਤੇ ਬੇਦੋਸ਼ਿਆਂ ਉਪਰ ਢਾਹੇ ਗਏ ਜ਼ੁਲਮ ਤੇ ਸਿਤਮਾਂ ਵਿਰੁੱਧ ਉਭਰੇ ਰੋਹ ਪ੍ਰਤੀ ਇਹ ਲੋਕ ਚੇਤਨਾ ਦਾ ਇਨਕਲਾਬ ਸੀ। ਇਸ ਤਰ੍ਹਾਂ 'ਸਰਹਿੰਦ ਦੀ ਫਤਿਹ' ਭਾਰਤ ਦੇ ਇਤਿਹਾਸ ਵਿਚ ਅਜ਼ਾਦੀ ਦੀ ਪਹਿਲੀ ਨਿਰਣਾਜਨਕ ਜੰਗ ਬਣੀ। ਜਿਸ ਵਿਚ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤੱਕ ਜਨ ਸ਼ਕਤੀ ਦੇ ਸੰਚਾਰ ਵਜੋਂ ਪਹਿਲੀ ਵਾਰ ਤਾਨਾਸ਼ਾਹੀ ਤਾਕਤਾਂ ਉਪਰ ਲੋਕ ਰਾਜ ਦੀ ਜਿੱਤ ਹੋਈ।

ਇਸ ਲੋਕ ਸ਼ਕਤੀ ਦੇ ਪ੍ਰਥਾਇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਭੰਗਾਣੀ ਦੇ ਯੁੱਧ ਤੋਂ ਬਾਅਦ ਆਪਣੇ ਮੁਖਾਰਬਿੰਦ ਤੋਂ ਇਹ ਸ਼ਬਦ ਉਚਾਰਿਆ ਸੀ-

ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ। ਰਣੰ ਜੀਤਿ ਆਏ। ਜਯੰ ਗੀਤ ਗਾਏ॥



# ਜ਼ਫ਼ਰਨਾਮਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਬਾਦਸ਼ਾਹ ਦੇ ਨਾਂ ਜੋ ਚਿੱਠੀ ਲਿਖੀ, ਉਹ ਜ਼ਫ਼ਰਨਾਮਾ ਨਾਂ ਕਰਕੇ ਪ੍ਰਸਿੱਧ ਹੈ। ਆਪ ਜੀ ਪਹਿਲਾਂ ਅਕਾਲ ਨੂੰ ਮੰਗਲਾਚਰਣ ਭੇਂਟ ਕਰਦੇ ਹਨ।

| ਸ਼ਬਦ | ਅਰਥ |
|---|---|
| ਕਮਾਲਿ ਕਰਾਮਾਤ ਕਾਇਮ ਕਰੀਮ<br>ਰਜ਼ਾ ਬਖਸ਼ੋ ਰਾਜ਼ਿਕ ਰਿਹਾਕੁਨ ਰਹੀਮ। | (ਹੇ ਪਰਮੇਸ਼ਰ)! ਤੂੰ ਅਲੌਕਿਕ ਸ਼ਕਤੀਆਂ ਦਾ ਸਿਖਰ, ਹਮੇਸ਼ਾਂ ਰਹਿਣ ਵਾਲਾ ਤੇ ਕ੍ਰਿਪਾਲੂ ਹੈਂ। ਤੂੰ ਖੁਸ਼ੀਆਂ ਬਖਸ਼ਣ ਵਾਲਾ, ਰਿਜ਼ਕਦਾਤਾ, ਮੁਕਤੀ-ਦਾਤਾ ਅਤੇ ਰਹਿਮ ਕਰਨ ਵਾਲਾ ਹੈਂ। |
| ਅਮਾਂ-ਬਖਸ਼, ਬਖਸ਼ਿੰਦ: ਓ ਦਸਤਗੀਰ।<br>ਖ਼ਤਾ-ਬਖਸ਼, ਰੋਜ਼ੀ-ਦਿਹੋ ਦਿਲ ਪਜ਼ੀਰ। | ਤੂੰ ਸ਼ਰਨ ਪਏ ਦੀ ਲਾਜ ਰੱਖਣ ਵਾਲਾ, ਬਖਸ਼ਣ ਵਾਲਾ ਅਤੇ (ਔਖ ਵੇਲੇ) ਬਾਂਹ ਫੜਨ ਵਾਲਾ ਹੈਂ। ਤੂੰ ਭੁੱਲਾਂ ਮਾਫ਼ ਕਰਨ ਵਾਲਾ, ਰੋਜ਼ੀ ਦਾਤਾ ਅਤੇ ਮਨ ਨੂੰ ਪਿਆਰਾ ਲਗਣ ਵਾਲਾ ਹੈਂ। |
| ਸ਼ਹਿਨਸ਼ਾਹਿ ਖ਼ੂਬੀ-ਦਿਹੋ ਰਹਨਮੂੰ।<br>ਕਿ ਬੇਗੂਨੋ ਬੇਚੂੰ, ਚੂੰ ਬੇਨਮੂੰ। | ਤੂੰ ਨੇਕੀਆਂ ਦੇਣ ਵਾਲਾ, ਸ਼ਹਿਨਸ਼ਾਹ ਅਤੇ ਰਸਤਾ ਦਿਖਾਉਣ ਵਾਲਾ ਹੈਂ। ਤੂੰ ਰੰਗ ਰੂਪ ਤੋਂ ਰਹਿਤ ਅਤੇ ਬੇਮਿਸਾਲ ਹੈਂ। |
| ਨ ਸਾਜ਼ੋ ਨ ਬਾਜ਼ੋ ਨ ਫ਼ੌਜੋ ਨ ਫ਼ਰਸ਼।<br>ਖ਼ੁਦਾਵੰਦ ਬਖ਼ਸ਼ਿੰਦਏ ਐਸ਼ ਅਰਸ਼। | ਜਿਸ ਪਾਸ ਕੋਈ ਸਾਜ਼ ਸਮਾਨ ਤੇ ਫ਼ੌਜ ਵਗੈਰਾ ਨਾ ਹੋਵੇ, ਤੂੰ ਉਸਨੂੰ ਵੀ ਸੁਰਗੀ ਅਨੰਦ ਬਖਸ਼ਣ-ਵਾਲਾ ਹੈਂ। |
| ਜਹਾਂ ਪਾਕ ਜਬਰਦਸਤ, ਜ਼ਾਹਿਰ ਜ਼ਹੂਰ।<br>ਉਜ਼ਾਮੀ-ਦਿਹੋ ਹਮਚੂ ਹਾਜ਼ਿਰ ਹੁਜ਼ੂਰ। | ਸੰਸਾਰ ਤੋਂ ਨਿਰਲੇਪ, ਸਾਖਿਅਤ ਰੂਪ ਅਤੇ ਸਮਰਥਾ ਵਾਲਾ ਹੈ। ਉਹ ਵਡਿਆਈਆਂ ਬਖਸ਼ਣ ਵਾਲਾ ਤੇ ਹਰ ਥਾਂ ਮੌਜੂਦ ਹੈ। |

| | |
|---|---|
| ਅਤਾ ਬਖ਼ਸ਼ ਓ ਪਾਕ ਪਰਵਰਦਗਾਰ।<br>ਰਹੀਮ ਅਸਤੋ ਰੋਜ਼ੀ ਦਿਹੋ ਹਰ ਦਿਯਾਰ। | ਉਹ ਪਰਮਾਤਮਾ ਬਖਸ਼ਸ਼ਾਂ ਕਰਨ ਵਾਲਾ, ਪਾਵਨ ਪਵਿੱਤਰ ਤੇ ਪਾਲਣਹਾਰ ਹੈ। ਦਯਾਲੂ ਥਾਂ ਥਾਂ ਰੋਜ਼ੀ ਪਹੁੰਚਾਉਣ ਵਾਲਾ ਹੈ। |
| ਕਿ ਸਾਹਿਬ ਦਿਯਾਰ ਅਸਤ, ਆਜ਼ਮ ਅਜ਼ੀਮ।<br>ਕਿ ਹੁਸਨੁਲਜਮਾਲ ਅਸਤ ਰਾਜ਼ਿਕ ਰਹੀਮ। | ਉਹ ਪਰਮਾਤਮਾ ਦੇਸਾਂ ਦੇਸਾਂ ਦਾ ਵਾਲੀ ਅਤੇ ਵੱਡਿਆਂ ਤੋਂ ਵੀ ਵੱਡਾ ਹੈ। ਉਹ ਸਭ ਤੋਂ ਵੱਧ ਸੁੰਦਰ, ਰਿਜ਼ਕ-ਦਾਤਾ ਅਤੇ ਰਹਿਮਤਾਂ ਕਰਨ ਵਾਲਾ ਹੈ। |
| ਕਿ ਸਾਹਿਬ ਸ਼ਊਰ ਅਸਤ ਆਜਿਜ਼-ਨਵਾਜ਼।<br>ਗ਼ਰੀਬੁਲ-ਪ੍ਰਸਤੋ, ਗ਼ਨੀਮੁਲ-ਗੁਦਾਜ਼। | ਪਰਮਾਤਮਾ ਪਰਮ ਸੋਝੀਵਾਨ ਹੈ ਅਤੇ ਨਿਮਾਣਿਆਂ ਨੂੰ ਨਿਵਾਜਣ ਵਾਲਾ ਹੈ। ਉਹ ਅਨਾਥਾਂ ਦਾ ਪਾਲਕ ਤੇ ਦੁਸ਼ਮਣਾਂ ਨੂੰ ਖੈ ਕਰਨ ਵਾਲਾ ਹੈ। |
| ਸ਼ਰੀਅਤ-ਪ੍ਰਸਤੋ ਫ਼ਜ਼ੀਲਤ-ਮਆਬ।<br>ਹਕੀਕਤ-ਸ਼ਨਾਸੋ ਨਬੀਉਲ-ਕਿਤਾਬ। | ਉਹ ਧਰਮ-ਪਾਲਕ ਤੇ ਵਡਿਆਈਆਂ ਦਾ ਕੇਂਦਰ ਹੈ। ਉਹ ਤੱਤ ਨੂੰ ਜਾਨਣ ਵਾਲਾ ਤੇ ਧਰਮ-ਗ੍ਰੰਥਾਂ ਦਾ ਪ੍ਰਕਾਸ਼ਤ ਸੋਮਾ ਹੈ। |
| ਕਿ ਦਾਨਿਸ਼ ਪਿਜ਼ੂਹਸਤ ਸਾਹਿਬ ਸ਼ਊਰ।<br>ਹਕੀਕਤ-ਸ਼ਨਾਸਸਤੁ ਜ਼ਾਹਿਰ ਜ਼ਹੂਰ। | ਉਹ ਨਿਪੁਣਤਾ ਦਾ ਪੁੰਜ ਪ੍ਰਭੂ ਗਿਆਨ ਦਾ ਚਾਹੁਣ ਵਾਲਾ ਹੈ। ਉਹ ਤਤ ਵੇਤਾ ਅਤੇ ਹਰ ਥਾਂ ਪ੍ਰਤੱਖ ਹੈ। |
| ਸ਼ਨਾਸਿੰਦ-ਏ ਇਲਿਮਿ ਆਲਮ ਖ਼ੁਦਾਇ।<br>ਕੁਸ਼ਾਇੰਦ : ਏ ਕਾਰਿ ਆਲਮ ਕੁਸ਼ਾਇ। | ਉਹ ਪ੍ਰਮਾਤਮਾ ਸੰਸਾਰ ਦੇ ਸਭ ਇਲਮਾਂ ਦਾ ਗਿਆਤਾ ਹੈ। ਉਹ ਮੁਸ਼ਕਲਾਂ ਹੱਲ ਕਰਨ ਵਾਲਾ ਅਰਥਾਤ ਸੰਸਾਰਕ ਔਕੜਾਂ ਨੂੰ ਦੂਰ ਕਰਨ ਵਾਲਾ ਹੈ। |
| ਗੁਜ਼ਾਰਿੰਦ : ਏ ਕਾਰਿ ਆਲਮ ਕਬੀਰ।<br>ਸ਼ਨਾਸਿੰਦ : ਏ ਇਲਮਿ ਆਲਮ ਅਮੀਰ। | ਉਹ ਮਹਾਨ ਹਸਤੀ ਇਸ ਵੱਡੇ ਸੰਸਾਰ ਦੇ ਸਾਰੇ ਕੰਮ ਨੂੰ ਚਲਾਉਣ ਵਾਲੀ ਹੈ ਅਤੇ ਉਸ ਸ਼ਿਰੋਮਣੀ ਪ੍ਰਭੂ ਨੂੰ ਸਾਰੇ ਸੰਸਾਰ ਦਾ ਗਿਆਨ ਹੈ। |

# ਦਾਸਤਾਨ

ਮਰਾ ਇਅਤਬਾਰੇ ਬਰੀਂ ਕਸਮ ਨੇਸਤ।
ਕਿ ਏਜ਼ਦ ਗਵਾਹਸਤੁ ਯਜ਼ਦਾਂ ਯਕੇਸਤ।

ਦੇਖ ਇਕੋ ਇਕ ਵਾਹਿਗੁਰੂ ਸਾਖੀ ਹੈ, ਮੈਨੂੰ ਤੇਰੀ ਇਸ ਕਸਮ ਉੱਤੇ ਕੋਈ ਭਰੋਸਾ ਨਹੀਂ।

ਨ ਕਤਰ: ਮਰਾ ਇਅਤਬਾਰਿ ਬਰੋਸਤ।
ਕਿ ਬਖਸ਼ੀ ਵ ਦੀਵਾਂ, ਹਮਾਂ ਕਿਜ਼ਬ-ਗੋਸਤ।

ਮੈਨੂੰ ਉਸ ਉੱਤੇ ਰਤਾ ਭਰ ਵੀ ਭਰੋਸਾ ਨਹੀਂ, ਜਿਸ ਦੇ ਬਖਸ਼ੀ ਤੇ ਦੀਵਾਨ (ਅਰਥਾਤ ਸੈਨਿਕ ਤੇ ਅਸੈਨਿਕ ਅਧਿਕਾਰੀ ਦੋਵੇਂ) ਸਾਰੇ ਹੀ ਝੂਠ ਬੋਲਣ ਵਾਲੇ ਹੋਣ।

ਕਸੇ ਕੌਲਿ ਕੁਰਆਂ ਕੁਨਦ ਇਅਤਬਾਰ।
ਹਮਾ ਰੌਜ਼ਿ ਆਖ਼ਿਰ, ਸ਼ਵਦ ਮਰਦ ਖ਼੍ਵਾਰ।

ਜੋ ਆਦਮੀ (ਤੇਰੀ) ਕੁਰਾਨ ਦੀ ਸਹੁੰ ਉਤੇ ਵਿਸ਼ਵਾਸ ਕਰ ਲਵੇ, ਉਹ ਅੰਤ ਨੂੰ ਖੁਆਰ ਹੁੰਦਾ ਹੈ।

ਹੁਮਾ ਰਾ ਕਸੇ ਸਾਯ : ਆਯਦ ਬਜ਼ੇਰ।
ਬਰੋ ਦਸਤ ਦਾਰਦ ਨ ਜ਼ਾਗ਼ੇ ਦਲੇਰ।

ਜੇ ਕੋਈ ਹੁਮਾ ਦੇ ਪਰਛਾਵੇਂ ਥੱਲੇ ਆ ਗਿਆ, ਉਸ ਨੂੰ ਕਾਂ ਹੱਥ ਨਹੀਂ ਪਾ ਸਕਦਾ। ਭਾਵ ਇਹ ਹੈ ਕਿ ਮੇਰੇ ਸਿਰ ਉੱਤੇ ਪਰਮੇਸ਼ਰ ਦਾ ਸਾਇਆ ਹੈ।

ਕਸੇ ਪੁਸ਼ਤ ਉਫ਼ਤਦ ਪਸੇ ਸ਼ੇਰਿ ਨਰ।
ਨਗੀਰਦ ਬੁਜ਼ੋ ਮੇਸ਼ੋ ਆਹੂ ਗੁਜ਼ਰ।

ਜੋ ਕੋਈ ਨਰ ਸ਼ੇਰ ਦੀ ਸ਼ਰਣ ਲੈ ਲੈਂਦਾ ਹੈ, ਬੱਕਰੀ, ਭੇਡ ਅਤੇ ਹਿਰਨ ਆਦਿ ਉਸ ਦੇ ਲਾਗੇ ਦੀ ਵੀ ਨਹੀਂ ਲੰਘ ਸਕਦੇ।

ਬ ਮੁਸਹਫ਼ ਕਸਮ ਖ਼ੁਫ਼ਯ : ਗਰ ਖ਼ੁਰਦਮੇ।
ਨ ਯਕ ਗਾਮ ਹਮ ਪੇਸ਼ ਅਜ਼ਾਂ ਬੁਰਦਮੇ।

ਜੇਕਰ ਮੈਂ ਕੁਰਾਨ ਦੀ ਕਸਮ ਗੁਪਤ ਰੂਪ ਵਿੱਚ ਵੀ ਖਾਧੀ ਹੁੰਦੀ ਤਾਂ ਆਪਣੀ ਥਾਂ ਤੋਂ ਇੱਕ ਕਦਮ ਵੀ ਅੱਗੇ ਨਾ ਵਧਦਾ। ਭਾਵ ਇਹ ਕਿ ਤੂੰ ਕਸਮ ਖਾ ਕੇ ਵੀ ਉਸ ਉੱਤੇ ਕਾਇਮ ਨਹੀਂ ਰਿਹਾ।

ਗੁਰਸਨਾ : ਚਿ ਕਾਰੇ ਕੁਨਦ ਚਿਹਲ ਨਰ।
ਕਿ ਦਹ ਲਕ ਬਰਾਯਦ ਬਰੂ ਬੇਖ਼ਬਰ।

ਭੁੱਖਣ ਭਾਣੇ ਚਾਲੀ ਆਦਮੀ ਕੀ ਕਰ ਸਕਦੇ ਹਨ ਜੇ ਉਨ੍ਹਾਂ ਉੱਤੇ ਅਚਨਚੇਤ ਅਣਗਿਣਤ ਫ਼ੌਜ ਟੁੱਟ ਪਵੇ।

ਕਿ ਪੈਮਾਂ ਸ਼ਿਕਨ ਬੇਦਰੰਗ ਆਮਦੰਦ।
ਮਯਾਂ ਤੇਗ਼ੋ ਤੀਰੋ ਤੁਫ਼ੰਗ ਆਮਦੰਦ।

ਤੇਰਾ ਇਹ ਬਚਨ ਭੰਗ ਕਰਨ ਵਾਲਾ ਲਸ਼ਕਰ ਤੇਗ਼, ਤੀਰ ਤੇ ਬੰਦੂਕਾਂ ਲੈ ਕੇ ਝਟ ਪਟ ਬੇਤਹਾਸ਼ਾ ਆ ਪਿਆ।

ਬ-ਲਾਚਾਰਗੀ ਦਰਮਿਯਾਂ ਆਮਦਮ।
ਬ-ਤਦਬੀਰਿ ਤੀਰੋ ਕਮਾਂ ਆਮਦਮ।

ਇਸ ਲਈ ਮੈਨੂੰ ਮਜਬੂਰਨ ਜੰਗ ਦੇ ਮੈਦਾਨ ਵਿੱਚ ਆਉਣਾ ਪਿਆ ਅਤੇ ਤੀਰ ਕਮਾਨ ਆਦਿ ਸ਼ਸਤਰ ਅਸਤਰ ਵਰਤਣੇ ਪਏ।

ਚੂੰ ਕਾਰ ਅਜ਼ ਹਮਾ : ਹੀਲਤੇ ਦਰਗੁਜ਼ਸ਼ਤ।
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।

ਜਦੋਂ ਕੋਈ ਕੰਮ ਸਾਰੇ ਹੀਲੇ, ਉਪਾਵਾਂ ਤੋਂ ਲੰਘ ਜਾਵੇ ਤਾਂ ਹੱਥ ਵਿੱਚ ਤਲਵਾਰ ਲੈਣਾ ਜਾਇਜ਼ ਹੀ ਹੈ।

ਚਿ ਕਸਮਿ ਕੁਰਾਂ ਮਨ ਕੁਨਮ ਇਅਤਿਬਾਰ।
ਵਗਰਨ : ਤੁ ਗੋਈ, ਮਨ ਈਂ ਰਹ ਚਿਕਾਰ।

ਮੈਂ ਹੁਣ ਤੇਰੀ ਕੁਰਾਨ ਦੀ ਕਸਮ ਦਾ ਕੀ ਇਤਬਾਰ ਕਰਾਂ। ਵਰਨਾ ਤੂੰਹੀਓਂ ਦਸ ਮੇਰਾ ਇਸ ਲੜਾਈ ਦੇ ਰਾਹ ਨਾਲ ਕੀ ਵਾਸਤਾ।

ਨ-ਦਾਨਮ ਕਿ ਈਂ ਮਰਦਿ ਰੋਬਾਹ ਪੇਚ।
ਵਗਰ ਹਰਗਿਜ਼ ਈਂ ਰਹ ਨਯਾਰਦ ਬਹੇਚ।

ਇਹ ਤੇਰੇ ਆਦਮੀ ਲੂਮੜ-ਚਾਲਾਂ ਚਲਣ ਵਾਲੇ ਮਕਾਰ ਲੋਕ ਹਨ। ਕੋਈ ਹੋਰ ਗੱਲ ਮੈਨੂੰ ਏਸ ਪਾਸੇ ਨਹੀਂ ਸੀ ਲਿਆ ਸਕਦੀ।

ਹਰ ਆਂ ਕਸ ਕਿ ਕਉਲੇ ਕੁਰਾਂ ਆਯਦਸ਼।
ਨਜ਼ੋ ਬਸਤਨੋ ਕੁਸ਼ਤਨੀ ਬਾਯਦਸ਼।

ਜਿਹੜਾ ਆਦਮੀ ਤੇਰੀ ਕੁਰਾਨ ਦੀ ਸਹੁੰ ਉੱਤੇ ਵਿਸ਼ਵਾਸ ਕਰ ਲਵੇ ਉਸਨੂੰ ਕੈਦ ਵਿਚ ਬੰਨਣਾ ਜਾਂ ਮਾਰਨਾ ਠੀਕ ਨਹੀਂ।

ਬਰੰਗਿ ਮਗਸ ਸਯਾਹ-ਪੋਸ਼ ਆਮਦੰਦ।
ਬ : ਯਕ-ਬਾਰਗੀ ਦਰ ਖਰੋਸ਼ ਆਮਦੰਦ।

ਤੇਰੀ ਕਾਲੀ ਪੋਸ਼ ਫ਼ੌਜ ਮੱਖੀਆਂ ਵਾਂਗ ਆ ਪਈ ਅਤੇ ਸ਼ੋਰ ਮਚਾਉਂਦੀ ਇੱਕ ਦਮ ਟੁੱਟ ਪਈ।

ਹਰ ਆਂ ਕਸ ਜ਼ਿ ਦੀਵਾਰ ਆਮਦ ਬਿਰੂੰ।
ਬਖ਼ੁਰਦਨ ਯਕੇ ਤੀਰ ਸ਼ੁਦ ਗ਼ਰਕਿ ਖ਼ੂੰ।

ਜੋ ਵੀ ਕੋਈ ਦੀਵਾਰ ਦੀ ਓਟ ਤੋਂ ਜ਼ਰਾ ਬਾਹਰ ਆਇਆ, ਉਹ ਇਕੋ ਤੀਰ ਖਾ ਕੇ ਲਹੂ ਵਿੱਚ ਗ਼ਰਕ ਹੋ ਗਿਆ।

ਕਿ ਬੇਰੂੰ ਨਯਾਮਦ ਕਸੇ ਜ਼ਾਂ ਦੀਵਾਰ।
ਨ ਖ਼ੁਰਦੰਦ ਤੀਰੋ ਨ ਗਸ਼ਤੰਦ ਖ਼੍ਵਾਰ।

ਫਿਰ ਉਸ ਦੀਵਾਰ ਤੋਂ ਕੋਈ ਵੀ ਬਾਹਰ ਨਾ ਆਇਆ। ਨਾ ਉਨ੍ਹਾਂ ਤੀਰ ਖਾਧੇ ਤੇ ਨਾ ਹੀ ਖ਼ੁਆਰ ਹੋਏ।

ਚੁ ਦੀਦਮ ਕਿ ਨਾਹਰ ਬਿਯਾਮਦ ਬਜੰਗ।
ਚਸ਼ੀਦ : ਯਕੇ ਤੀਰਿ ਮਨ ਬੇਦਰੰਗ।

ਜਦ ਮੈਂ ਨਾਹਰ ਖਾਂ ਨੂੰ ਮੈਦਾਨੇ ਜੰਗ ਵਿੱਚ ਆਇਆ ਵੇਖਿਆ ਤਾਂ ਉਸਨੇ ਫੌਰਨ ਹੀ ਮੇਰੇ ਤੀਰ ਦਾ ਸੁਆਦ ਚੱਖਿਆ, ਅਰਥਾਤ ਉਹ ਤੀਰ ਖਾ ਕੇ ਥਾਂ ਹੀ ਢਹਿ ਢੇਰੀ ਹੋ ਗਿਆ।

ਹਮਾਖ਼ਿਰ ਗੁਰੇਜ਼ੰਦ ਬਜਾਇ ਮਸਾਫ਼।
ਬਸੇ ਖਾਨਾਂ ਖ਼ੁਰੰਦਦ, ਬੇਰੂੰ ਗੁਜ਼ਾਫ਼।

ਅਖੀਰ ਨੂੰ ਉਹ ਪਠਾਣ ਜੋ ਬਾਹਰ ਖੜੋਤੇ ਸ਼ੇਖੀਆਂ ਪਏ ਮਾਰਦੇ ਸਨ, ਰਣਭੂਮੀ ਤੋਂ ਭੱਜ ਗਏ।

ਕਿ ਅਫ਼ਗਾਨਿ ਦੀਗਰ ਬਯਾਮਦ ਬਜੰਗ।
ਚੁ ਸੈਲਿ ਰਵਾਂ ਹਮਚੁ ਤੀਰੋ ਤੁਫੰਗ।

ਇਸ ਪਿਛੋਂ ਇੱਕ ਹੋਰ ਪਠਾਣ ਤੇਜ਼ ਹੜ੍ਹ ਵਾਂਗ ਤੇ ਤੀਰ ਤੁਫੰਗ (ਭਾਵ ਬੰਦੂਕ ਦੀ ਗੋਲੀ) ਵਾਂਗ ਲੜਨ ਲਈ ਅੱਗੇ ਆਇਆ (ਸ਼ਾਇਦ ਇਹ ਜ਼ਫ਼ਰਬੇਗ ਵਲ ਸੰਕੇਤ ਹੈ)।

| | |
|---|---|
| ਬਸੇ ਹਮਲਾ ਕਰਦੰਦ ਬਮਰਦਾਨਗੀ।<br>ਹਮ ਅਜ਼ ਹੋਸ਼ਗੀ, ਹਮ ਜ਼ਿ ਦੀਵਾਨਗੀ। | ਉਸ ਨੇ ਬਹਾਦਰੀ ਨਾਲ ਬਹੁਤ ਸਾਰੇ ਹਮਲੇ ਕੀਤੇ। (ਕੁਝ ਸੂਝ ਬੂਝ ਨਾਲ ਕੁਝ ਬੇਸਮਝੀ ਨਾਲ) |
| ਬਸੇ ਹਮਲਾ ਕਰਦੋ ਬਸੇ ਜ਼ਖ਼ਮ ਖ਼ੁਰਦ।<br>ਦੋ ਕਸ ਰਾ ਬਜਾਂ ਕੁਸ਼ਤੁ ਹਮ ਜਾਂ ਸੁਪੁਰਦ। | ਉਸ ਨੇ ਕਈ ਹੱਲੇ ਕੀਤੇ ਅਤੇ ਖ਼ੁਦ ਵੀ ਬਹੁਤ ਸਾਰੇ ਫੱਟ ਖਾਧੇ। ਉਸ ਨੇ ਦੋ ਜਣਿਆਂ ਨੂੰ ਜਾਨੋਂ ਮਾਰ ਦਿੱਤਾ ਤੇ ਆਖਰ ਆਪ ਵੀ ਆਪਣੀ ਜਾਨ ਦੇ ਗਿਆ। |
| ਕਿ ਆਂ ਖ਼੍ਵਾਜਾ ਮਰਦੂਦ ਸਾਯ:ਏ ਦੀਵਾਰ।<br>ਨਯਾਮਦ ਬ-ਮੈਦਾਂ ਬ-ਮਰਦਾਨ : ਵਾਰ। | ਉਹ ਮਰਦੂਦ ਖੁਆਜਾ ਜ਼ਫ਼ਰਬੇਗ ਦੀਵਾਰ ਦੀ ਓਟ ਹੇਠ ਹੀ ਰਿਹਾ। ਬਹਾਦਰਾਂ ਵਾਂਗ ਮੈਦਾਨ ਵਿੱਚ ਨਹੀਂ ਆਇਆ। |
| ਦਰੇਗ਼ਾ! ਅਗਰ ਰੂਏ ਊ ਦੀਦਮੇ।<br>ਬ-ਯਕ ਤੀਰ ਲਾਚਾਰ ਬਖ਼ਸ਼ੀਦਮੇ। | ਜੇਕਰ ਮੈਂ ਉਸਦਾ ਚੇਹਰਾ ਵੇਖ ਲੈਂਦਾ ਤਾਂ ਇਕ ਤੀਰ ਉਸਨੂੰ ਵੀ ਬਖਸ਼ ਦਿੰਦਾ। ਭਾਵ ਉਸਨੂੰ ਪਾਰ ਬੁਲਾਉਣ ਤੋਂ ਹੈ। |
| ਹਮਾਖ਼ਿਰ ਬਸੇ ਜ਼ਖਮਿ ਤੀਰੋ ਤੁਫ਼ੰਗ।<br>ਦੋ ਸੂਏ ਬਸੇ ਕੁਸ਼ਤ : ਸ਼ੁਦ ਬੇਦਰੰਗ। | ਆਖਰ ਤੀਰਾਂ ਤੇ ਬੰਦੂਕਾਂ ਦੇ ਫੱਟ ਖਾ ਖਾ ਥੋੜੇ ਚਿਰ ਵਿੱਚ ਹੀ ਦੋਹਾਂ ਪਾਸਿਆਂ ਦੇ ਬਹੁਤ ਸਾਰੇ ਆਦਮੀ ਮਾਰੇ ਗਏ। |
| ਬਸੇ ਬਾਰ ਬਾਰੀਦ ਤੀਰੋ ਤੁਫ਼ੰਗ।<br>ਜ਼ਿਮੀਂ ਗਸ਼ਤ ਹਮਚੂੰ ਗੁਲੇ ਲਾਲਾ ਰੰਗ। | ਬੰਦੂਕਾਂ ਤੇ ਤੀਰਾਂ ਦੀ ਇੰਨੀ ਵਰਖਾ ਹੋਈ ਕਿ ਧਰਤੀ ਲਹੂ ਨਾਲ ਪੋਸਤ ਦੇ ਫੁਲ ਵਾਂਗ ਲਾਲੋ-ਲਾਲ ਹੋ ਗਈ। |
| ਸਰੋਪਾਇ ਅੰਬੋਹ ਚੰਦਾਂ ਸ਼ੁਦਹ।<br>ਕਿ ਮੈਦਾਂ ਪੁਰ ਅਜ਼ ਗੂ ਓ ਚੌਗਾਂ ਸ਼ੁਦਹ। | ਮਾਰੇ ਗਏ ਬੰਦਿਆਂ ਦੇ ਸਿਰ-ਪੈਰਾਂ ਦੇ ਇਉਂ ਢੇਰ ਲਗ ਗਏ ਜਿਵੇਂ ਖੇਡ ਦਾ ਮੈਦਾਨ ਖਿੱਦੋ ਖੂੰਡੀਆਂ ਨਾਲ ਭਰਿਆ ਹੋਵੇ। (ਭਾਵ ਰਣ-ਭੂਮੀ ਵਿੱਚ ਸਿਰ ਖਿਦੋਆਂ ਵਾਂਗ ਅਤੇ ਲੱਤਾਂ ਬਾਹਾਂ ਖੂੰਡੀਆਂ ਵਾਂਗ ਖਿਲਰੀਆਂ ਪਈਆਂ ਸਨ।) |

| | |
|---|---|
| ਤਰੰਕਾਰਿ ਤੀਰੋ ਤਰੰਗਿ ਕਮਾਂ।<br>ਬਰਾਮਦ ਯਕੇ ਹਾ ਓ ਹੂ ਅਜ਼ ਜਹਾਂ। | ਤੀਰਾਂ ਤੇ ਕਮਾਨਾਂ ਦੀਆਂ ਟਣਕਾਰਾਂ ਨਾਲ ਲੋਕਾਂ ਵਿੱਚ ਚੀਕ ਚਿਹਾੜਾ ਪੈ ਗਿਆ। |
| ਦਿਗਰ ਸ਼ੋਰਸ਼ਿ ਕੈਬਰਿ ਕੀਨ: ਕੋਸ਼।<br>ਜ਼ਿ ਮਰਦਾਨਿ ਮਰਦਾਂ ਬਿਰੂੰ ਰਫ਼ਤ ਹੋਸ਼। | ਇਸ ਪਿਛੋਂ ਮਾਰੂ ਬਰਛਿਆਂ ਨੇ ਇਸ ਤਰ੍ਹਾਂ ਗੜ ਬੜ ਮਚਾ ਦਿੱਤੀ ਕਿ ਵੱਡੇ ਵੱਡੇ ਸੂਰਮਿਆਂ ਦੇ ਵੀ ਹੋਸ਼ ਗੁੰਮ ਹੋ ਗਏ। |
| ਹਮ ਆਖ਼ਿਰ ਚਿ ਮਰਦੀ ਕੁਨਦ ਕਾਰਜ਼ਾਰ।<br>ਕਿ ਬਰ ਚਿਹਲ ਤਨ ਆਯਦਸ਼ ਬੇਸ਼ੁਮਾਰ। | ਆਖਰ ਲੜਾਈ ਵਿੱਚ ਇਕਲੀ ਸੂਰਮਗਤੀ ਕੀ ਕਰ ਸਕਦੀ ਹੈ, ਜੇਕਰ ਚਾਲੀ ਆਦਮੀਆਂ ਉੱਤੇ ਅਣਗਿਣਤ ਫ਼ੌਜ ਧਾਵਾ ਬੋਲ ਦੇਵੇ। |
| ਚਰਾਗ਼ਿ ਜਹਾਂ ਚੂੰ ਸ਼ੁਦ: ਬੁਰਕਅ ਪੋਸ਼।<br>ਸ਼ਹੇ ਸ਼ਬ ਬਰਾਮਦ ਹਮ: ਜਲਵਾ ਜੋਸ਼। | ਜਿਸ ਵੇਲੇ ਸੰਸਾਰ ਦਾ ਦੀਵਾ, ਸੂਰਜ, ਡੁਬ ਗਿਆ ਤਾਂ ਰਾਤ ਦਾ ਬਾਦਸ਼ਾਹ, ਚੰਦਰਮਾ ਪੂਰੀ ਸਜ ਧਜ ਨਾਲ ਨਿਕਲ ਆਇਆ। |
| ਹਰ ਆਂ ਕਸ ਬਕੌਲੇ ਕੁਰਾਂ ਆਯਦਸ਼।<br>ਕਿ ਯਜ਼ਦਾਂ ਬਰੋ ਰਹਨੁਮਾ ਆਯਦਸ਼। | ਜੋ ਕੋਈ ਕੁਰਾਨ ਦੀ ਸਹੁੰ ਉੱਤੇ ਭਰੋਸਾ ਕਰੇ ਪਰਮਾਤਮਾ ਉਸਨੂੰ ਰਸਤਾ ਵਿਖਾਉਂਦਾ ਹੀ ਹੈ। |
| ਨ ਪੇਚੀਦ: ਮੂਏ ਨ ਰੰਜੀਦ : ਤਨ।<br>ਕਿ ਬੇਰੂੰ ਖ਼ੁਦਾਵੁਰਦ ਦੁਸ਼ਮਨ ਸ਼ਿਕਨ। | ਨਾ (ਅਸਾਡਾ) ਰਤਾ ਵਾਲ ਵਿੰਗਾ ਹੋਇਆ ਤੇ ਨਾ ਸਾਡੇ ਸਰੀਰ ਨੂੰ ਕੋਈ ਖਦ ਪਹੁੰਚਿਆ ਕਿਉਂਕਿ ਸ਼ੱਤਰੂ-ਹਰਤਾ ਪਰਮੇਸ਼ਰ ਨੇ ਆਪ ਸਾਨੂੰ (ਮੁਸੀਬਤਾਂ ਵਿੱਚੋਂ) ਕਢ ਲਿਆਂਦਾ। |
| ਨਦਾਨਮ ਕਿ ਈਂ ਮਰਦਿ ਪੈਮਾਂ ਸ਼ਿਕਨ।<br>ਕਿ ਦੌਲਤ ਪ੍ਰਸਤਸਤੋ ਈਮਾਂ ਫ਼ਿਗਨ। | ਮੈਨੂੰ ਇਹ ਪਤਾ ਨਹੀਂ ਸੀ ਕਿ ਇਹ ਇਕਰਾਰ ਤੋੜਨ ਵਾਲਾ (ਔਰੰਗਜ਼ੇਬ) ਟਕੇ ਦਾ ਮੁਰੀਦ ਹੈ ਤੇ ਧਰਮ ਈਮਾਨ ਨੂੰ ਪਰੇ ਸੁਟ ਦੇਣ ਵਾਲਾ ਹੈ। |

ਨ ਈਮਾਂ ਪ੍ਰਸਤੀ ਨ ਔਜ਼ਾਇ ਦੀਂ।
ਨ ਸ਼ਾਹਿਬ ਸ਼ਨਾਮੀ ਨਮਹਮਦ ਯਕੀਂ।

ਔਰੰਗਜ਼ੇਬ ! ਨਾ ਤੂੰ ਦੀਨ ਈਮਾਨ ਉਤੇ ਕਾਇਮ ਹੈਂ ਤੇ ਨਾ ਹੀ ਤੂੰ ਸ਼ਰ੍ਹਾ ਸ਼ਰੀਅਤ ਦਾ ਪਾਬੰਦ ਹੈਂ। ਨਾ ਤੈਨੂੰ ਪਰਮਾਤਮਾ ਦੀ ਪਛਾਣ ਹੈ ਅਤੇ ਨਾ ਹੀ ਤੇਰਾ ਹਜ਼ਰਤ ਮੁਹੰਮਦ ਉੱਤੇ ਹੀ ਭਰੋਸਾ ਹੈ।

ਹਰ ਆਂ ਕਸ ਕਿ ਈਮਾਂ ਪ੍ਰਸਤੀ ਕੁਨਦ।
ਨ ਪੈਮਾਂ ਖ਼ੁਦਸ਼, ਪੇਸ਼ੋ ਪਸਤੀ ਕੁਨਦ।

ਜੋ ਆਦਮੀ ਧਰਮ ਈਮਾਨ ਉਤੇ ਚਲਣ ਵਾਲਾ ਹੁੰਦਾ ਹੈ, ਉਹ ਕਦੀ ਅਪਣੇ ਵਾਅਦੇ ਤੋਂ ਟਾਲ ਮਟੋਲ ਨਹੀਂ ਕਰਦਾ।

ਕਿ ਈਂ ਮਰਦ ਰਾ ਜ਼ੱਰਹ ਇਅਤਬਾਰ ਨੇ ਸਤ।
ਚਿ ਕਸਮੇ ਕੁਰਾਨਸਤ ਯਜ਼ਦਾਂ ਯਕੇਸਤ।

ਇਸ ਆਦਮੀ ਉਤੇ ਮੈਨੂੰ ਰਤਾ ਭਰ ਵੀ ਭਰੋਸਾ ਨਹੀਂ। ਇਸਦੇ ਲਈ ਕੁਰਾਨ ਦੀ ਕਸਮ ਅਤੇ ਤੌਹੀਦ ਬੇਮਾਅਨੀ ਹਨ, ਅਰਥਾਤ ਇਸ ਦੇ ਲਈ ਇਹ ਗੱਲਾਂ ਕੁਝ ਵੀ ਅਰਥ ਨਹੀਂ ਰੱਖਦੀਆਂ।

ਚੁ ਕਸਮੇ ਕੁਰਾਂ ਸਦ ਕੁਨਦ ਇਖ਼ਤਿਯਾਰ।
ਮਰਾ ਕਤਰ : ਨਾਯਦ ਅਜ਼ੋ ਇਅਤਿਬਾਰ।

ਭਾਵੇਂ ਤੂੰ ਕੁਰਾਨ ਦੀਆਂ ਸੌ ਕਸਮਾਂ ਵੀ ਖਾਵੇਂ, ਮੈਨੂੰ ਤੇਰੇ ਉਤੇ ਰਤਾ ਵੀ ਇਤਬਾਰ ਨਹੀਂ।

ਅਗਰਚਿ ਤੁਰਾ ਇਅਤਬਾਰ ਆਮਦੇ।
ਕਮਰ ਬਸਤ : ਏ ਪੇਸ਼ਵਾਰ ਆਮਦੇ ।

ਜੇ ਤੈਨੂੰ (ਪ੍ਰਮਾਤਮਾ ਅਤੇ ਕੁਰਾਨ ਸ਼ਰੀਫ਼ ਉਤੇ) ਭਰੋਸਾ ਹੁੰਦਾ ਤਾਂ ਤੂੰ ਕਮਰਕਸਾ ਕਰਕੇ ਸਾਮ੍ਹਣੇ ਆ ਜਾਂਦਾ।

ਕਿ ਫਰਜ਼ਸਤ ਬਰ ਸਰ ਤੁਰਾ ਈਂ ਸੁਖ਼ਨ।
ਕਿ ਕੌਲੇ ਖ਼ੁਦਾ ਅਸਤ ਕਸਮਸਤ ਮਨ।

ਸੋ ਇਸ ਬਚਨ ਬਾਰੇ ਤੇਰਾ ਇਹ ਫਰਜ਼ ਬਣਦਾ ਹੈ ਕਿ ਤੂੰ ਆਪਣੇ ਕੌਲ ਕਰਾਰ ਅਤੇ ਕਸਮ ਤੇ ਕਾਇਮ ਰਹੇਂ।

ਅਗਰ ਹਜ਼ਰਤੇ ਖ਼ੁਦ ਸਿਤਾਦ ਸ਼ਵਦ।
ਬਜਾਨੋ ਦਿਲੇ ਕਾਰ ਵਾਜ਼ਿਹ ਸ਼ਵਦ।

ਹੇ ਔਰੰਗਜ਼ੇਬ ! ਜੇ ਤੂੰ ਮੇਰੇ ਸਾਮ੍ਹਣੇ ਹੁੰਦਾ ਤਾਂ ਸਾਰੀ ਹੀ ਗਲ ਪੂਰੀ ਤਰ੍ਹਾਂ ਸੱਚੇ ਹਿਰਦੇ ਨਾਲ ਸਪਸ਼ਟ ਹੋ ਜਾਂਦੀ।

ਸ਼ੁਮਾ ਰਾ ਚੁ ਫਰਜ਼ਸਤ ਕਾਰੇ ਕੁਨੀ।
ਬਮੂਜਬ ਨਵਿਸ਼ਤ : ਸ਼ੁਮਾਰੇ ਕੁਨੀ।

ਇਹ ਤੇਰਾ ਫਰਜ਼ ਬਣਦਾ ਹੈ ਕਿ ਤੂੰ ਆਪਣੇ ਲਿਖੇ ਅਨੁਸਾਰ ਅਮਲ ਕਰੇਂ।

ਨਵਿਸ਼ਤ : ਰਸੀਦੋ ਬਗੁਫਤ : ਜ਼ਬਾਂ।
ਬਿਬਾਯਦ: ਕਿ ਈਂ ਕਾਰ ਰਾਹਤ ਰਸਾਂ।

ਤੇਰਾ ਲਿਖਿਆ ਹੋਇਆ ਪੱਤਰ ਅਤੇ ਜ਼ਬਾਨੀ ਸੁਨੇਹਾ ਮੈਨੂੰ ਪਹੁੰਚਿਆ। ਤੈਨੂੰ ਚਾਹੀਦਾ ਹੈ ਕਿ ਹੁਣ ਤੂੰ ਇਸ ਕੰਮ ਨੂੰ ਠੀਕ ਤਰ੍ਹਾਂ ਸਿਰੇ ਚਾੜ੍ਹ ਦੇਵੇਂ।

ਹਮੁ ਮਰਦ ਬਾਯਦ ਸ਼ਵਦ ਸੁਖ਼ਨਵਰ।
ਨ ਸ਼ਿਕਮੇ ਦਿਗਰ ਦਰ ਦਹਾਨਿ ਦਿਗਰ।

ਮਰਦ ਨੂੰ ਚਾਹੀਦਾ ਹੈ ਕਿ ਉਹ ਬਚਨਾਂ ਦਾ ਪੂਰਾ ਹੋਵੇ। ਇਹ ਠੀਕ ਨਹੀਂ ਕਿ ਦਿਲ ਵਿੱਚ ਹੋਰ ਤੇ ਮੂੰਹ ਵਿੱਚ ਕੁਝ ਹੋਰ ਹੋਵੇ।

ਕਿ ਕਾਜ਼ੀ ਮਰਾ ਗੁਫ਼ਤ ਬੇਰੂੰ ਨਯਮ।
ਅਗਰ ਰਾਸਤੀ ਖ਼ੁਦ ਬਿਯਾਰੀ ਕਦਮ।

ਜੋ ਕੁਝ ਤੇਰੇ ਕਾਜ਼ੀ ਨੇ ਮੈਨੂੰ ਕਿਹਾ ਹੈ, ਮੈਂ ਉਸਤੋਂ ਬਾਹਰ ਨਹੀਂ। ਜੇ ਤੂੰ ਸਚਾਈ ਉਤੇ ਹੈਂ ਤਾਂ ਤੂੰ ਖ਼ੁਦ ਸਾਡੇ ਪਾਸ ਆ।

ਤੁਰਾ ਗਰ ਬਿਬਾਯਦ ਆਂ ਕੌਲੇ ਕੁਰਾਂ।
ਬਨਿਜ਼ਦੇ ਸ਼ੁਮਾ ਰਾ, ਰਸਾਨਮ ਹਮਾਂ।

ਜੇ ਤੂੰ ਉਹ ਕਸਮਨਾਮਾ ਵੇਖਣਾ ਚਾਹੁੰਦਾ ਹੈਂ ਤਾਂ ਮੈਂ ਉਹ ਵੀ ਤੈਨੂੰ ਭੇਜ ਸਕਦਾ ਹਾਂ।

ਕਿ ਤਸ਼ਰੀਫ਼ ਦਰ ਕਸਬ: ਕਾਂਗੜ ਕੁਨਦ।
ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵਦ।

ਜੇ ਤੂੰ ਕਾਂਗੜ ਨਗਰ ਵਿੱਚ ਤਸ਼ਰੀਫ ਲੈ ਆਵੇਂ ਤਾਂ ਇਸ ਉਪਰੰਤ ਆਪਣੀ ਮੁਲਾਕਾਤ ਹੋ ਸਕੇਗੀ।

ਨ ਜ਼ੱਰ: ਦਰੀਂ ਰਾਹ ਖ਼ਤਰ: ਤੁਰਾਸਤ।
ਹਮ: ਕੌਮਿ ਬੈਰਾੜ ਹੁਕਮਿ ਮਰਾਸਤ।

ਤੈਨੂੰ ਏਸ ਰਸਤੇ ਆਉਣ ਵਿੱਚ ਕੋਈ ਖਤਰਾ ਨਹੀਂ ਕਿਉਂਕਿ ਇਸ ਇਲਾਕੇ ਵਿੱਚ ਵਸਣ ਵਾਲੀ ਸਾਰੀ ਬੈਰਾੜ ਕੌਮ ਮੇਰੇ ਹੁਕਮ ਵਿੱਚ ਹੈ।

ਬਿਯਾ ਤਾ ਸੁਖ਼ਨ ਖ਼ੁਦ ਜ਼ਬਾਨੀ ਕੁਨੇਮ।
ਬਰੂਏ ਸ਼ੁਮਾ ਮਿਹਰਬਾਨੀ ਕੁਨੇਮ।

ਤੂੰ ਇਥੇ ਕਾਂਗੜ ਕਸਬੇ ਵਿੱਚ ਆ ਜਾ ਤਾਕਿ ਅਸੀਂ ਆਹਮੋ ਸਾਹਮਣੇ ਹੋ, ਜ਼ਬਾਨੀ ਗਲ ਬਾਤ ਕਰ ਲਈਏ।

ਅਗਰ ਤੂ ਬਯਜ਼ਦਾਂ ਪ੍ਰਸਤੀ ਕੁਨੀ।
ਬਕਾਰਿ ਮਰਾ ਈਂ ਨ ਸੁਸਤੀ ਕੁਨੀ।

ਜੇ ਤੂੰ ਸੱਚਾ ਖ਼ੁਦਾ-ਪ੍ਰਸਤ ਹੈਂ ਤਾਂ ਮੇਰੀ ਦੱਸੀ ਇਸ ਗੱਲ ਵਿਚ ਰਤਾ ਵੀ ਢਿਲ ਨਹੀਂ ਕਰੇਂਗਾ।

ਬਿਬਾਯਦ ਕਿ ਯਜ਼ਦਾਂ ਸ਼ਨਾਸੀ ਕੁਨੀ।
ਨ ਗੁਫ਼ਤ: ਕਸੇ ਕਸ ਖ਼ਰਾਸ਼ੀ ਕੁਨੀ।

ਤੈਨੂੰ ਚਾਹੀਦਾ ਹੈ ਕਿ ਤੂੰ ਸੱਚੇ ਰੱਬ ਨੂੰ ਪਛਾਣੇਂ ਅਤੇ ਕਿਸੇ ਦੇ ਕਹਿਣ ਤੇ ਕਿਸੇ ਉੱਤੇ ਜ਼ੁਲਮ ਨਾ ਕਰੇਂ।

ਤੂ ਮਸਨਦ ਨਸ਼ੀਂ ਸਰਵਰੇ ਕਾਇਨਾਤ ।
ਕਿ ਅਜਬਅਸਤ ਇਨਸਾਫ਼ ਈਂ ਹਮ ਸਿਫ਼ਾਤ।

ਤੂੰ ਪਾਤਸ਼ਾਹੀ ਦੀ ਗੱਦੀ ਉੱਤੇ ਬੈਠਾ ਹੈਂ ਤੇ ਲੋਕਾਂ ਦਾ ਸਰਦਾਰ ਹੈਂ। ਇਹ ਤੇਰੀਆਂ ਸਿਫਤਾਂ ਤੇ ਇਹ ਤੇਰਾ ਨਿਆਂ ! ਅਜੀਬ ਜੇਹੀ ਗੱਲ ਹੈ !!

ਕਿ ਅਜਬ ਅਸਤ ਇਨਸਾਫ਼ੋ ਦੀਂ ਪਰਵਰੀ।
ਕਿ ਹੈਫ਼ ਅਸਤ ਸਦ ਹੈਫ਼ ਈਂ ਸਰਵਰੀ।

ਤੇਰਾ ਇਹ ਇਨਸਾਫ ਤੇ ਤੇਰੀ ਇਹ ਧਰਮ-ਪਾਲਣਾ ਅਨੋਖੀ ਜੇਹੀ ਹੈ। ਤੇਰੀ ਇਸ ਸਰਦਾਰੀ ਉੱਤੇ ਅਫ਼ਸੋਸ ਹੈ, ਸੌ ਵਾਰੀ ਅਫ਼ਸੋਸ ਹੈ।

ਕਿ ਅਜਬਸਤ ਅਜਬਸਤ ਤਕਵਾ ਸ਼ੁਮਾਂ।
ਬਜ਼ੁਜ ਰਾਸਤੀ ਸੁਖ਼ਨ ਗੁਫ਼ਤਨ ਜ਼ਯਾਂ।

ਤੇਰੀ ਇਹ ਪਰਹੇਜ਼ਗਾਰੀ ਵੀ ਬੜੀ ਅਜੀਬ ਹੈ। (ਇਹ ਸਮਝ ਲੈ ਕਿ) ਸਚਿਆਈ ਤੋਂ ਉਲਟ ਹੋਰ ਗੱਲ ਕਰਨ ਵਿੱਚ ਨੁਕਸਾਨ ਹੀ ਨੁਕਸਾਨ ਹੈ।

ਮਜ਼ਨ ਤੇਗ਼ ਬਰ ਖ਼ੂਨਿ ਕਸ ਬੇਦਰੇਗ਼।
ਤੁਰਾ ਨੀਜ਼ ਖ਼ੂੰ ਚਰਖ਼ ਰੇਜ਼ਦ ਬ: ਤੇਗ਼।

ਤੂੰ ਕਿਸੇ ਉੱਤੇ ਬੇ-ਕਿਰਕ ਹੋ ਕੇ ਤਲਵਾਰ ਨਾ ਚਲਾ ਕਿਉਂਕਿ ਤੇਰਾ ਲਹੂ ਵੀ ਗ਼ੈਬੀ ਸ਼ਕਤੀ ਨੇ (ਕਾਲ ਦੀ) ਤੇਗ਼ ਨਾਲ ਵੀਟਣਾ ਹੈ।

ਤੂ ਗ਼ਾਫ਼ਿਲ ਮਸ਼ੌ ਮਰਦ ਯਜ਼ਦਾਂ ਸ਼ਨਾਸ।
ਕਿ ਊ ਬੇ ਨਿਯਾਜ਼ ਅਸਤ ਊ ਬੇਸਿਪਾਸ।

ਹੇ ਔਰੰਗਜ਼ੇਬ ! ਤੂੰ ਅਵੇਸਲਾ ਨਾ ਹੋ। ਪਰਮਾਤਮਾ ਦੀ ਪਛਾਣ ਕਰ। ਉਹ ਬੜਾ ਬੇ ਪਰਵਾਹ ਹੈ। ਉਸ ਨੂੰ ਕਿਸੇ ਖੁਸ਼ਾਮਦ ਦੀ ਲੋੜ ਨਹੀਂ।

| | |
|---|---|
| ਕਿ ਊ ਬੇਮੁਹਾਬਸਤ ਸ਼ਾਹਾਨਿਸ਼ਾਹ।<br>ਜ਼ਮੀਨੋ ਜ਼ਮਾਂ ਸੱਚ: ਏ ਪਾਤਿਸ਼ਾਹ। | ਉਹ ਪਰਮਾਤਮਾ ਬੜਾ ਨਿਰਭੈ ਹੈ ਤੇ ਅਰਸ਼ ਫਰਸ਼ ਦਾ ਵਾਲੀ ਸੱਚਾ ਪਾਤਿਸ਼ਾਹ ਹੈ। |
| ਖ਼ੁਦਾਵੰਦਿ ਈਜ਼ਦ ਜ਼ਮੀਨੋ ਜ਼ਮਾਂ।<br>ਕੁਨਿੰਦਅਸਤ ਹਰ ਕਸ ਮਕੀਨੋ ਮਕਾਂ। | ਉਹ ਪ੍ਰਭੂ ਧਰਤੀ ਤੇ ਅਕਾਸ਼ਾਂ ਦਾ ਮਾਲਿਕ ਹੈ। ਉਹ ਸਭ ਦਾ ਸਿਰਜਣਹਾਰ ਹੈ। |
| ਹਮ ਅਜ਼ ਪੱਰਿ ਮੋਰ: ਹਮ ਅਜ਼ ਪੀਲਤਨ।<br>ਕਿ ਆਜਿਜ਼ ਨਵਾਜ਼ਸਤੋ ਗ਼ਾਫ਼ਿਲ ਸ਼ਿਕਨ। | ਉਹ ਕੀੜੀ ਤੋਂ ਲੈ ਕੇ ਹਾਥੀ ਤੱਕ ਦੀ ਪਾਲਣਾ ਕਰਦਾ ਹੈ। ਉਹ ਨਿਤਾਣਿਆਂ ਦਾ ਤਾਣ ਅਤੇ ਗਾਫ਼ਲਾਂ ਨੂੰ ਨਸ਼ਟ ਕਰਨ ਵਾਲਾ ਹੈ। |
| ਕਿ ਊ ਰਾ ਚੁ ਇਸਮਸਤ ਆਜਿਜ਼ ਨਵਾਜ਼।<br>ਕਿ ਊ ਬੇ-ਸਿਪਾਸ ਅਸਤ ਊ ਬੇ-ਨਿਯਾਜ਼। | ਉਸ ਦਾ ਨਾਂ ਗਰੀਬ ਨਿਵਾਜ਼ ਹੈ। ਉਸ ਨੂੰ ਕਿਸੇ ਦੀ ਖੁਸ਼ਾਮਦ ਦੀ ਲੋੜ ਨਹੀਂ ਉਹ ਬੜਾ ਬੇਪ੍ਰਵਾਹ ਹੈ। |
| ਕਿ ਊ ਬੇਨਿਗੂੰ ਅਸਤ ਊ ਬੇ ਚਿਗੂੰ।<br>ਕਿ ਊ ਰਹਨੁਮਾ ਹਸਤ ਊ ਰਹਨਮੂ। | ਉਸ ਪਰਮਾਤਮਾ ਨੂੰ ਕੋਈ ਅਧੀਨ ਨਹੀਂ ਕਰ ਸਕਦਾ ਅਤੇ ਨਾ ਕੋਈ ਉਸ ਵਰਗਾ ਹੈ ਹੀ, ਉਹ ਸਭ ਨੂੰ ਸਿੱਧੇ ਰਸਤੇ ਪਾਉਣ ਵਾਲਾ ਹੈ। |
| ਕਿ ਬਰ ਸਰ ਤੁਰਾ ਫ਼ਰਜ਼ ਕਸਮਿ ਕੁਰਾਂ।<br>ਬਗੁਫ਼ਤ: ਸ਼ੁਮਾ ਕਾਰ ਖ਼ੂਬੀ ਰਸਾਂ। | ਤੇਰੇ ਸਿਰ ਉੱਤੇ ਕੁਰਾਨ ਦੀ ਕਸਮ ਦਾ ਫਰਜ਼ (ਲਾਗੂ) ਹੈ, ਆਪਣੇ ਆਖੇ ਹੋਏ ਕੰਮ ਨੂੰ ਭਲੀ ਪਰਕਾਰ ਪੂਰਿਆਂ ਕਰ। |
| ਬਿਬਾਯਦ ਤੂ ਦਾਨਿਸ਼ ਪ੍ਰਸਤੀ ਕੁਨੀ।<br>ਬਕਾਰੇ ਸ਼ੁਮਾ ਚੀਰ:- ਦਸਤੀ ਕੁਨੀ। | ਤੈਨੂੰ ਚਾਹੀਦਾ ਹੈ ਕਿ ਤੂੰ ਸਿਆਣਪ ਤੋਂ ਕੰਮ ਲਵੇਂ ਤੇ ਆਪਣੇ ਕੰਮ ਨੂੰ ਪੂਰੀ ਤਕੜਾਈ ਨਾਲ ਕਰੇਂ। |

| | |
|---|---|
| ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤ: ਚਾਰ।<br>ਕਿ ਬਾਕੀ ਬਮਾਂਦਸਤ ਪੇਚੀਦ: ਮਾਰ। | ਕੀ ਹੋਇਆ ਜੇ ਮੇਰੇ ਚਾਰ ਬੱਚੇ ਮਾਰੇ ਗਏ। ਅਜੇ ਤਾਂ ਕੁੰਡਲੀਦਾਰ ਭੁਝੰਗੀ (ਭਾਵ ਖਾਲਸਾ) ਬਾਕੀ ਹੈ। |
| ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ।<br>ਕਿ ਆਤਿਸ਼ ਦਮਾਂ ਰਾ ਫ਼ਰੋਜ਼ਾਂ ਕੁਨੀ। | ਚੰਗਿਆੜਿਆਂ ਨੂੰ ਬੁਝਾਉਣ ਵਿੱਚ ਤੇਰੀ ਕੀ ਬਹਾਦਰੀ ਹੈ ਜਦ ਕਿ ਤੂੰ ਇਕ ਪਰਚੰਡ ਜਵਾਲਾ ਨੂੰ ਹੋਰ ਭੜਕਾ ਰਿਹਾ ਹੈਂ। |
| ਚਿ ਖੁਸ਼ ਗੁਫ਼ਤ ਫ਼ਿਰਦੌਸਿਏ ਖ਼ੁਸ਼ ਜ਼ੁਬਾਂ।<br>ਸ਼ਿਤਾਬੀ ਬਵਦ ਕਾਰਿ ਆਹਰਮਨਾਂ। | ਮਨੋਹਰ ਬਲਾਂ ਵਾਲੇ ਫ਼ਿਰਦੌਸੀ ਕਵੀ ਨੇ ਕਿੰਨਾ ਚੰਗਾ ਆਖਿਆ ਹੈ ਕਿ ਕਾਹਲੀ ਕਰਨਾ ਸ਼ੈਤਾਨ ਦਾ ਕੰਮ ਹੈ। |
| ਕਿ ਮਾ ਬਾਰਗਹਿ ਹਜ਼ਰਤ ਆਯਦ ਸ਼ੁਮਾ।<br>ਅਜ਼ਾ ਰਜ਼ ਬਾਸ਼ਦ ਸ਼ਾਹਿਦ ਸ਼ੁਮਾ | ਜਦ ਕਦੀ ਤੁਸੀਂ ਸਾਡੇ ਪਾਸ ਆਓ। ਉਸੇ ਦਿਨ ਤੋਂ ਤੁਸੀਂ ਆਪਣੇ ਗਵਾਹ ਆਪ ਬਣ ਜਾਉਗੇ । ਭਾਵ ਤੁਹਾਨੂੰ ਸੱਚਾਈ ਪਰਤੱਖ ਹੋ ਜਾਵੇਗੀ । |
| ਅਗਰ ਕਾਰਿ ਈਂ ਬਰ ਤੂ ਬਸਤੀ ਕਮਰ।<br>ਖ਼ੁਦਾਵੰਦ ਬਾਸ਼ਦ ਤੁਰਾ ਬਹਰ:- ਵਰ। | (ਜੇ ਤੂੰ ਸੱਚ ਦੀ ਓਟ ਲੈਕੇ) ਇਸ ਨੇਕ ਕੰਮ ਲਈ ਲੱਕ ਬੰਨ੍ਹ ਲਵੇਂ ਤਾਂ ਪਰਮਾਤਮਾ ਤੈਨੂੰ ਇਸਦਾ ਨੇਕ ਫਲ ਦੇਵੇਗਾ। |
| ਵਗਰਨ: ਤੂ ਈਂ ਰਾ ਫ਼ਰਾਮੁਸ਼ ਕੁਨਦ।<br>ਤੁਰਾ ਹਮ ਫ਼ਰਾਮੋਸ਼ ਯਜ਼ਦਾਂ ਕੁਨਦ। | ਜੇ ਤੂੰ ਇਹ ਗਲ ਭੁਲਾ ਦੇਵੇਂਗਾ ਤਾਂ ਵਾਹਿਗੁਰੂ ਤੈਨੂੰ ਵੀ ਭੁਲਾ ਦੇਵੇਗਾ ਅਰਥਾਤ ਉਸਦੀ ਕਿਰਪਾ ਤੋਂ ਤੂੰ ਵੀ ਵਾਂਝਿਆ ਰਹਿ ਜਾਵੇਂਗਾ। |
| ਕਿ ਈਂ ਕਾਰ ਨੇਕ ਅਸਤੋ ਦੀਂ ਪਰਵਰੀ।<br>ਚੁ ਯਜ਼ਦਾਂ ਸ਼ਨਾਸੀ ਬਜਾਂ ਬਰਤਰੀ। | ਸਚਿਆਈ ਤੇ ਚਲਣਾ ਨੇਕੀ ਅਤੇ ਧਰਮ ਦਾ ਕੰਮ ਹੈ। ਜੇ ਤੂੰ ਰੱਬ ਨੂੰ ਪਛਾਣੇਂ ਤਾਂ ਤੂੰ ਇਸ ਤੋਂ ਵੀ ਵਧੇਰੇ ਸ੍ਰੇਸ਼ਟ ਹੋਵੇਂ। |

| | |
|---|---|
| ਤੁਰਾ ਮਨ ਨਦਾਨਮ ਕਿ ਯਜ਼ਦਾਂ-ਸ਼ਨਾਸ।<br>ਬਰਆਮਦ ਜ਼ਿ ਤੂ ਕਾਰਹਾ ਦਿਲ-ਖ਼ਰਾਸ਼। | ਮੈਂ ਇਹ ਨਹੀਂ ਮੰਨਦਾ ਕਿ ਤੂੰ ਖ਼ੁਦਾ ਨੂੰ ਪਛਾਨਣ ਵਾਲਾ ਹੈਂ, ਕਿਉਂ ਜੋ ਤੇਰੇ ਤੋਂ ਅਨੇਕਾਂ ਦਿਲ ਦੁਖਾਉਣ ਵਾਲੇ ਕੰਮ ਹੋਏ ਹਨ। |
| ਸ਼ਨਾਸਦ ਹਮੀਂ ਤੂ ਨ ਯਜ਼ਦਾਂ ਕਰੀਮ।<br>ਨ ਖ਼੍ਵਾਹਦ ਹਮੀਂ ਤੂ ਬਦੌਲਤ ਅਜ਼ੀਮ। | ਕਿਰਪਾਲੂ ਪਰਮੇਸ਼ਰ ਤੈਨੂੰ ਨਹੀਂ ਪਛਾਣਦਾ, ਤੇਰੀ ਵੱਡੀ ਦੌਲਤ ਤੇ ਪਾਤਸ਼ਾਹੀ ਦੇ ਬਾਵਜੂਦ ਵੀ ਉਹ ਤੈਨੂੰ ਨਹੀਂ ਚਾਹੁੰਦਾ। |
| ਅਗਰ ਸਦ ਕੁਰਾਂ ਰਾ ਬਖ਼ੁਰਦੀ ਕਸਮ।<br>ਮਰਾ ਇਅਤਬਾਰੇ ਨ ਈਂ ਜ਼ੱਰ: ਦਮ। | ਜੇ ਤੂੰ ਕੁਰਾਨ ਸ਼ਰੀਫ ਦੀਆਂ ਸੌ ਕਸਮਾਂ ਵੀ ਖਾਵੇਂ ਤਾਂ ਮੈਨੂੰ ਉਨ੍ਹਾਂ ਉੱਤੇ ਰਤਾ ਭਰ ਵੀ ਇਤਬਾਰ ਨਹੀਂ। |
| ਹੁਜ਼ੂਰੀ ਨ ਆਯਮ ਨ ਈਂ ਰਹ ਸ਼ਵਮ।<br>ਅਗਰ ਸ਼ਹ ਬਖ਼੍ਵਾਹਦ ਮਨ ਆਂ ਜਾ ਰਵਮ। | ਨਾ ਮੈਂ ਤੇਰੇ ਕੋਲ ਆਵਾਂਗਾ ਅਤੇ ਨਾ ਹੀ ਇਹ ਰਸਤਾ ਧਾਰਨ ਕਰਾਂਗਾ। ਜਿਥੇ ਸ਼ਹਿਨਸ਼ਾਹ ਪਰਮੇਸ਼ਰ ਨੇ ਚਾਹਿਆ ਮੈਂ ਉਥੇ ਜਾਵਾਂਗਾ। |
| ਖ਼ੁਸ਼ਸ਼ ਸ਼ਾਹਿ ਸ਼ਾਹਾਨ ਔਰੰਗਜ਼ੇਬ।<br>ਕਿ ਚਾਲਾਕ ਦਸਤੂਰ ਚਾਬੁਕ ਰਕੇਬ। | ਹੇ ਔਰੰਗਜ਼ੇਬ ! ਤੂੰ ਸ਼ਾਹਾਂ ਦਾ ਸ਼ਾਹ ਤੇ ਭਾਗਵਾਨ ਹੈਂ ਅਤੇ ਪ੍ਰਬੰਧ ਵਿਚ ਹੁਸ਼ਿਆਰ ਤੇ ਸ਼ਾਹ-ਸਵਾਰ ਵੀ ਹੈਂ। |
| ਬ: ਤਰਤੀਬ ਦਾਨਿਸ਼ ਬ: ਤਦਬੀਰ ਤੇਗ਼।<br>ਖ਼ੁਦਾਵੰਦੇ ਦੇਗੋ ਖ਼ੁਦਾਵੰਦੇ ਤੇਗ਼। | ਤੂੰ ਆਪਣੀ ਸਿਆਣਪ ਦੇ ਢੰਗ ਨਾਲ ਅਤੇ ਤਲਵਾਰ ਦੇ ਜ਼ੋਰ ਨਾਲ ਦੇਗ਼ ਅਤੇ ਤੇਗ਼ ਦਾ ਧਨੀ ਹੈਂ। |
| ਕਿ ਹੁਸਨੁਲਜਮਾਲ ਅਸਤੋ ਰੌਸ਼ਨ ਜ਼ਮੀਰ।<br>ਖ਼ੁਦਾਵੰਦਿ ਮੁਲਕ ਅਸਤ ਸਾਹਿਬ ਅਮੀਰ। | ਹੇ ਔਰੰਗਜ਼ੇਬ ! ਤੂੰ ਸੋਹਣਾ, ਸੁੰਦਰ ਤੇ ਸਿਆਣਾ ਵੀ ਹੈਂ। ਤੂੰ ਮੁਲਕ ਦਾ ਬਾਦਸ਼ਾਹ ਅਤੇ ਹਾਕਮਾਂ ਦਾ ਸਰਦਾਰ ਵੀ ਹੈਂ। |

| | |
|---|---|
| ਕਿ ਰੌਸ਼ਨ ਜ਼ਮੀਰ ਅਸਤੋ ਹੁਸਨੁਲਜਮਾਲ।<br>ਖ਼ੁਦਾਵੰਦ ਬਖ਼ਸ਼ਿੰਦ: ਏ ਮੁਲਕੋ ਮਾਲ। | ਤੂੰ ਸਿਆਣਾ ਤੇ ਸੁੰਦਰ ਵੀ ਹੈਂ। ਤੂੰ ਮਾਲਕ ਹੈਂ ਅਤੇ ਮਾਲ ਦੌਲਤ ਦਾ ਬਖਸ਼ਣ ਵਾਲਾ ਵੀ ਹੈਂ। |
| ਬ: ਬਖ਼ਸ਼ਿਸ਼ ਕਬੀਰ ਅਸਤੋ ਦਰ ਜੰਗ ਕੋਹ।<br>ਮਲਾਇਕ ਸਿਫ਼ਤ ਚੂੰ ਸੁਰੱਯਾ ਸ਼ਿਕੋਹ। | ਤੂੰ ਬਖਸ਼ਿਸ਼ (ਦਾਨ ਕਰਨ) ਵਿੱਚ ਵੱਡਾ ਹੈਂ ਤੇ ਜੰਗ ਵਿੱਚ ਪਹਾੜ ਵਾਂਗ ਅਡੋਲ ਰਹਿਣ ਵਾਲਾ ਹੈਂ। ਤੂੰ ਫਰਿਸ਼ਤਿਆਂ ਦੇ ਗੁਣਾਂ ਵਾਲਾ ਤੇ ਉੱਚੀ ਸ਼ਾਨ ਵਾਲਾ ਹੈਂ। |
| ਸ਼ਹਨਸ਼ਾਹਿ ਔਰੰਗਜ਼ੇਬ ਆਲਮੀਂ।<br>ਕਿ ਦਾਰਾਇ ਦੌਰ ਅਸਤੁ ਦੂਰਅਸਤ ਦੀਂ। | (ਪਰ) ਹੇ ਔਰੰਗਜ਼ੇਬ ! ਭਾਵੇਂ ਤੂੰ ਦੁਨੀਆਂ ਦਾ ਸ਼ਹਿਨਸ਼ਾਹ ਤੇ ਸਮੇਂ ਦਾ ਹਾਕਮ ਵੀ ਹੈਂ ਪਰ ਤੂੰ ਸੱਚੇ ਧਰਮ ਤੋਂ ਬਹੁਤ ਦੂਰ ਹੈਂ। |
| ਮਨਮ ਕੁਸ਼ਤ: ਅਮ ਕੋਹਿਯਾਂ ਬੁਤ ਪ੍ਰਸਤ।<br>ਕਿ ਆਂ ਬੁਤ-ਪ੍ਰਸਤੰਦੋ ਮਨ ਬੁਤ-ਸ਼ਿਕਸਤ। | ਮੈਂ ਬੁਤ ਪ੍ਰਸਤ ਪਹਾੜੀ ਰਾਜਿਆਂ ਨੂੰ ਮਾਰ ਮੁਕਾਇਆ ਹੈ ਕਿਉਂ ਜੋ ਉਹ ਬੁਤਾਂ ਦੇ ਉਪਾਸਕ ਹਨ ਅਤੇ ਮੈਂ ਬੁਤਾਂ ਨੂੰ ਤੋੜਿਆ ਹੈ। |
| ਬਬੀਂ ਗਰਦਿਸ਼ੇ ਬੇ-ਵਫ਼ਾਏ ਜ਼ਮਾਂ।<br>ਪਸੇ ਪੁਸ਼ਤ ਉਫ਼ਤਦ ਰਸਾਨਦ ਜ਼ਿਯਾਂ। | ਤੂੰ ਇਸ ਬੇ-ਵਫਾ ਜ਼ਮਾਨੇ ਦਾ ਚੱਕਰ ਤਾਂ ਵੇਖ, ਇਹ ਜਿਸ ਪਿੱਛੇ ਵੀ ਪੈਂਦਾ ਹੈ, ਉਸ ਨੂੰ ਨੁਕਸਾਨ ਪਹੁੰਚਾਉਂਦਾ ਹੈ। |
| ਬਬੀਂ ਕੁਦਰਤੇ ਨੇਕ ਯਜ਼ਦਾਨਿ ਪਾਕ।<br>ਕਿ ਅਜ਼ ਯਕ ਬਦਹ ਲਕ ਰਸਾਨਦ ਹਲਾਕ। | ਤੂੰ ਉਸ ਪਵਿੱਤਰ ਪਰਮੇਸ਼ਰ ਦੀ ਅਨੋਖੀ ਸ਼ਕਤੀ ਨੂੰ ਵੇਖ ਜੋ ਇਕ ਇਕ ਆਦਮੀ ਤੋਂ ਲੱਖਾਂ ਨੂੰ ਮਰਵਾ ਦੇਂਦਾ ਹੈ। |
| ਚਿ ਦੁਸ਼ਮਨ ਕੁਨਦ ਮਿਹਰਬਾਂ ਅਸਤ ਦੋਸਤ।<br>ਕਿ ਬਖ਼ਸ਼ਿੰਦਗੀ ਕਾਰਿ ਬਖ਼ਸ਼ਿੰਦ: ਓਸਤ। | ਜਦ ਦੋਸਤ (ਰੱਬ) ਮਿਹਰਬਾਨ ਹੋਵੇ ਤਾਂ ਦੁਸ਼ਮਣ ਕੀ ਕਰ ਸਕਦਾ ਹੈ ! ਉਸ ਬਖਸ਼ਿੰਦ ਵਾਹਿਗੁਰੂ ਦਾ ਕੰਮ ਹੀ ਬਖਸ਼ਿਸ਼ ਕਰਨਾ ਹੈ। |

ਰਿਹਾਈ ਦਿਹੋ ਰਹਨੁਮਾਈ ਦਿਹਦ।
ਜ਼ੁਬਾਂ ਰਾ ਬ: ਸਿਫ਼ਤ ਆਸ਼ਨਾਈ ਦਿਹਦ।

ਉਹ ਵਾਹਿਗੁਰੂ ਮੁਕਤੀਦਾਤਾ ਅਤੇ ਸੱਚਾ ਰਾਹ ਦਿਖਾਉਣ ਵਾਲਾ ਹੈ। ਉਸ ਦੀ ਪਵਿੱਤਰ ਜ਼ਾਤ ਹੀ ਲੋਕਾਂ ਦੀਆਂ ਰਸਨਾਂ ਨੂੰ ਸਿਫ਼ਤ ਸਨਾ ਅਤੇ ਗੁਣ-ਗਾਇਨ ਵਲ ਪ੍ਰੇਰਦੀ ਹੈ।

ਖਸਮ ਰਾ ਚੁ ਕੋਰ ਊ ਕੁਨਦ ਵਕਤਿ ਕਾਰ।
ਯਤੀਮਾਂ ਬਿਰੂੰ ਮੇ ਬੁਰਦ ਬੇ-ਅਜ਼ਾਰ।

ਉਹ ਪਰਮੇਸ਼ਰ ਦੁਸ਼ਮਣਾਂ ਨੂੰ ਮੌਕੇ ਤੇ ਅੰਨ੍ਹਿਆਂ ਕਰ ਦੇਂਦਾ ਹੈ ਤੇ ਅਨਾਥਾਂ ਨੂੰ ਬਿਨਾਂ ਕਿਸੇ ਕਸ਼ਟ ਦੇ ਕੱਢ ਲੈ ਜਾਂਦਾ ਹੈ।

ਹਰਾਂਕਸ ਕਿ ਓ ਰਾਸਤਬਾਜ਼ੀ ਕੁਨਦ।
ਰਹੀਮੇ ਬਰੋ ਰਹਮਸਾਜ਼ੀ ਕੁਨਦ।

ਜਿਹੜਾ ਆਦਮੀ ਸਚਿਆਈ ਤੇ ਹੁੰਦਾ ਹੈ, ਕਿਰਪਾਲੂ ਵਾਹਿਗੁਰੂ ਉਸ ਉੱਤੇ ਬਖਸ਼ਿਸ਼ ਕਰਦਾ ਹੈ।

ਕਸੇ ਖ਼ਿਦਮਤ ਆਯਦ ਬਸੇ ਕਲਬੋ ਜਾਂ।
ਖੁਦਾਵੰਦ ਬਖ਼ਸ਼ੀਦ ਬਰ ਵੈ ਅਮਾਂ।

ਜੇ ਕੋਈ ਤਨੋਂ ਮਨੋਂ ਵਾਹਿਗੁਰੂ ਦੀ ਸ਼ਰਣ ਵਿੱਚ ਆ ਜਾਂਦਾ ਹੈ, ਉਹ ਉਸ ਨੂੰ ਆਪਣੀ ਰੱਖਿਆ ਵਿੱਚ ਲੈ ਲੈਂਦਾ ਹੈ।

ਚਿ ਦੁਸ਼ਮਨ ਬਰਾਂ ਹੀਲ:-ਸਾਜ਼ੀ ਕੁਨਦ।
ਕਿ ਬਰ ਵੈ ਖ਼ੁਦਾ ਰਹਮਸਾਜ਼ੀ ਕੁਨਦ।

ਜਿਸ ਉਤੇ ਪਰਮੇਸ਼ਰ ਆਪ ਕਿਰਪਾ ਕਰੇ, ਉਸ ਨਾਲ ਵੈਰੀ ਕੀ ਧੋਖਾ ਕਰ ਸਕਦਾ ਹੈ?

ਅਗਰ ਯਕ ਬਰਾਯਦ ਦਹੋ ਦਹ-ਹਜ਼ਾਰ।
ਨਿਗਹਬਾਨ ਊ ਰਾ ਸ਼ਵਦ ਕਿਰਦਗਾਰ।

ਜੇ ਇਕੱਲੇ ਬੰਦੇ ਉੱਤੇ ਲੱਖਾਂ ਆਦਮੀ ਚੜ੍ਹ ਆਉਣ ਤਾਂ ਸਿਰਜਣਹਾਰ ਵਾਹਿਗੁਰੂ ਆਪ ਉਸ ਦਾ ਰਖਵਾਲਾ ਬਣਦਾ ਹੈ।

ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ।
ਕਿ ਮਾਰਾ ਨਿਗਾਹ ਅਸਤ ਯਜ਼ਦਾਂ ਸ਼ੁਕਰ।

ਜੇ ਤੇਰੀ ਨਜ਼ਰ ਆਪਣੀਆਂ ਫੌਜਾਂ ਤੇ ਦੌਲਤ ਖਜ਼ਾਨਿਆਂ ਉੱਤੇ ਹੈ ਤਾਂ ਸਾਡੀ ਨਿਗਾਹ ਉਸ ਅਕਾਲਪੁਰਖ ਦੇ ਸ਼ੁਕਰਾਨ ਵਲ ਹੈ।

ਕਿ ਊ ਰਾ ਗ਼ੁਰੂਰ ਅਸਤ ਬਰ ਮੁਲਕੋ ਮਾਲ।
ਵ ਮਾ ਰਾ ਪਨਾਹ ਅਸਤ ਯਜ਼ਦਾਂ ਅਕਾਲ।

ਉਸ ਔਰੰਗਜ਼ੇਬ ਬਾਦਸ਼ਾਹ ਨੂੰ ਤਾਂ ਆਪਣੇ ਰਾਜ ਭਾਗ ਤੇ ਧਨ ਦੌਲਤ ਦਾ ਘੁਮੰਡ ਹੈ। ਸਾਨੂੰ ਆਪਣੇ ਅਕਾਲ ਪੁਰਖ ਦੀਆਂ ਰੱਖਾਂ ਹਨ।

ਤੁ ਗ਼ਾਫ਼ਿਲ ਮਸ਼ੌ ਜ਼ੀਂ ਸਿਪੰਜੀ ਸਰਾਇ।
ਕਿ ਆਲਮ ਬਗੁਜ਼ਰਦ ਸਰੇ ਜਾ ਬਜਾਇ।

ਤੂੰ ਇਸ ਹਕੀਕਤ ਤੋਂ ਅਵੇਸਲਾ ਨਾ ਹੋ, ਇਹ ਦੁਨੀਆਂ ਚਾਰ ਦਿਨਾਂ ਦੀ ਸਰਾਂ ਹੈ, ਇਹ ਜਗਤ ਥਾਉਂ ਥਾਈਂ ਚਲਦਾ ਜਾ ਰਿਹਾ ਹੈ।

ਬਬੀਂ ਗਰਦਿਸ਼ਿ ਬੇਵਫ਼ਾਏ ਜ਼ਮਾਂ।
ਕਿ ਬਰ ਹਰ ਬਗੁਜ਼ਰਦ ਮਕੀਨੋ ਮਕਾਂ।

ਇਸ ਬੇਵਫਾ ਕਾਲ-ਚੱਕਰ ਵਲ ਵੇਖ। ਇਸ ਦਾ ਵਾਰ ਸੰਸਾਰ ਦੀ ਹਰ ਚੀਜ਼ ਉਪਰ ਅਵੱਸ਼ ਹੁੰਦਾ ਹੈ।

ਤੂ ਗਰ ਜਬਰ ਆਜਿਜ਼ ਖ਼ਰਾਸ਼ੀ ਮਕੁਨ।
ਕਸਮ ਰਾ ਬ: ਤੇਸ਼ਹ: ਤਰਾਸ਼ੀ ਮਕੁਨ।

ਜੇ ਤੂੰ ਤਕੜਾ ਜਾਬਰ ਵੀ ਹੈਂ ਤਾਂ ਗਰੀਬਾਂ ਨੂੰ ਨਾ ਸਤਾ ਅਤੇ ਆਪਣੀ ਖਾਧੀ ਕਸਮ ਨੂੰ ਤੇਸੇ ਨਾਲ ਨਾ ਛਿਲ ਅਰਥਾਤ ਤੂੰ ਆਪਣਾ ਬਚਨ ਭੰਗ ਨ ਕਰ।

ਚੁ ਹੱਕ ਯਾਰ ਬਾਸ਼ਦ ਚਿ ਦੁਸ਼ਮਨ ਕੁਨਦ।
ਅਗਰ ਦੁਸ਼ਮਨੀ ਰਾ ਬਸਦ ਤਨ ਕੁਨਦ।

ਜੇ ਰੱਬ ਦੋਸਤ ਹੋਵੇ ਤਾਂ ਦੁਸ਼ਮਣ ਕੀ ਵਿਗਾੜ ਸਕਦਾ ਹੈ, ਭਾਵੇਂ ਉਹ ਸੌ ਗੁਣਾਂ ਵੈਰ ਵੀ ਕਰੇ।

ਖ਼ਸਮ ਦੁਸ਼ਮਨੀ ਗਰ ਹਜ਼ਾਰ ਆਵੁਰਦ।
ਨ ਯਕ ਮੂਇ ਊ ਰਾ ਅਜ਼ਾਰ ਆਵੁਰਦ।

ਜੇ ਵੈਰੀ ਹਜ਼ਾਰਾਂ ਦੁਸ਼ਮਣੀਆਂ ਵੀ ਕਰੇ ਤਾਂ ਉਸ ਦਾ ਵਾਲ ਵਿੰਗਾ ਵੀ ਨਹੀਂ ਕਰ ਸਕਦਾ।



# ਮਿੱਤਰ ਪਿਆਰੇ ਨੂੰ...



ਦਸਵੇਂ ਪਾਤਿਸ਼ਾਹ ਦੀ **'ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ'** ਦੀ ਸੱਦ ਮਾਛੀਵਾੜੇ ਦੇ ਜੰਗਲਾਂ ਵਿਚ ਇਉਂ ਗੂੰਜੀ ਕਿ ਦਰਗਾਹਿ ਵਿੱਚ ਬੈਠੇ ਰੱਬ ਦਾ ਸਿੰਘਾਸਨ ਵੀ ਹਿਲ ਗਿਆ।

ਚਮਕੌਰ ਦੀ ਗੜ੍ਹੀ ਵਿਚ ਖਾਲਸਾ ਪੰਚਾਇਤ ਦਾ ਫੈਸਲਾ ਸਿਰ-ਮੱਥੇ ਪ੍ਰਵਾਨ ਕਰਨ ਉਪਰੰਤ ਦਸਮੇਸ਼ ਪਿਤਾ ਨੇ ਸੱਪਾਂ ਤੇ ਖੂੰਖਾਰ ਜੰਗਲੀ ਜੀਵਾਂ ਨੂੰ ਹਮਰਾਹ ਕਰਕੇ ਮਾਛੀਵਾੜੇ ਦੇ ਜੰਗਲਾਂ ਵਿਚ ਪੁੱਜੇ। ਕੰਡਿਆਲੇ ਤੇ ਅਣਜਾਣੇ ਰਸਤੇ ਦੇ ਕੰਡਿਆਂ ਤੇ ਸੂਲਾਂ ਨੇ ਉਨ੍ਹਾਂ ਦੇ ਸਰੀਰ ਨੂੰ ਲਹੂ-ਲੁਹਾਣ ਕਰ ਦਿੱਤਾ। ਗੁਰੂ ਸਾਹਿਬ ਨੇ ਇਕ ਪਾਸੇ ਅਕਹਿ ਮਾਨਸਿਕ ਪੀੜ੍ਹਾ ਤੇ ਦੂਜੇ ਪਾਸੇ ਸਰੀਰਕ ਕਸ਼ਟਾਂ ਨੂੰ ਤਵਿ ਪ੍ਰਸਾਦਿ ਕਹਿ ਕੇ ਕਬੂਲ ਕੀਤਾ। ਉਨ੍ਹਾਂ ਅਕਹਿ ਤੇ ਅਸਹਿ ਕਸ਼ਟਾਂ ਦੀ ਹਾਲਤ ਵਿਚ ਵੀ ਦਸਵੇਂ ਪਾਤਿਸ਼ਾਹ ਨੇ ਅਕਾਲ ਪੁਰਖ ਪਿਤਾ ਦਾ ਸ਼ੁਕਰਾਨਾ ਕੀਤਾ।

ਇਸ ਦਿਨ ਗੁਰੂ ਸਾਹਿਬ ਦਾ 39ਵਾਂ ਜਨਮ ਦਿਵਸ ਵੀ ਸੀ। ਜਦੋਂ ਕਿ ਉਨ੍ਹਾਂ ਦੇ ਲਖਤੇ ਜਿਗਰ ਚਾਰ ਸਾਹਿਬਜ਼ਾਦਿਆਂ ਨੇ ਆਪਣੇ ਗੁਰ-ਪਿਤਾ ਵੱਲੋਂ ਦੇਸ਼ ਤੇ ਧਰਮ ਦੀ ਰਾਖੀ ਲਈ ਸ਼ੁਰੂ ਕੀਤੇ ਸੰਗਰਾਮ ਤੇ ਨੇਕ ਮਿਸ਼ਨ ਲਈ ਆਪਣੀਆਂ ਕੀਮਤੀ ਜਿੰਦਾਂ ਵਾਰ ਕੇ ਉਨ੍ਹਾਂ ਨੂੰ ਨਾਯਾਬ ਤੋਹਫਾ ਦਿੱਤਾ ਅਤੇ ਦੂਜੇ ਪਾਸੇ ਗੁਰੂ-ਪਿਤਾ ਨੇ ਆਪਣੇ ਪਰਿਵਾਰ ਦਾ ਨਜ਼ਰਾਨਾ ਸ਼ਹਾਦਤਾਂ ਦੇ ਰੂਪ ਵਿੱਚ ਮੋੜ ਕੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ।

ਸਰਬੰਸ ਦਾਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਛੀਵਾੜੇ ਦੇ ਬੀਆਬਾਨ ਜੰਗਲ ਵਿਚ ਬੈਠ ਕੇ ਆਪਣੇ ਪਰਮ ਪਿਤਾ ਪ੍ਰਮਾਤਮਾ ਨਾਲ ਜੋ ਸੱਦ ਰੂਪੀ ਸੰਵਾਦ ਰਚਿਆ ਹੈ; ਇਹ ਸਾਹਿਤ ਦੇ ਇਤਿਹਾਸ ਵਿਚ ਇਕ ਲਾਸਾਨੀ ਤੇ ਵਿਲਖਣ ਰਚਨਾ ਦਾ ਸਥਾਨ ਰਖਦਾ ਹੈ। ਇਕ ਪਾਸੇ ਅਕਹਿ ਤੇ ਅਸਹਿ ਸਰੀਰਕ ਤੇ ਮਾਨਸਿਕ ਪੀੜ ਹੈ ਅਤੇ ਦੂਜੇ ਪਾਸੇ ਪਾਤਿਸ਼ਾਹ ਦੇ 'ਖਿਆਲ' ਵਿਚ ਸ਼ੁਕਰਾਨੇ ਤੇ ਪੁਰਸਕੂਨ ਅਧਿਆਤਮਿਕ ਅਵਸਥਾ ਦੀ ਬੁਲੰਦੀ ਹੈ। ਦਸਮੇਸ਼ ਪਿਤਾ ਨੇ ਅਕਾਲ ਪੁਰਖ ਵਾਹਿਗੁਰੂ ਨੂੰ ਮੁਖਾਤਿਬ ਹੋ ਕੇ ਆਪਣੇ ਮੁਖਾਰ ਬਿੰਦ ਤੋਂ ਇਹ ਉਚਾਰਿਆ-

"ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।

ਤੁਧ ਬਿਨ ਰੋਗੁ ਰਜਾਈਆਂ ਦਾ ਓਢਣੁ,

ਨਾਗ ਨਿਵਾਸਾਂ ਦਾ ਰਹਿਣਾ।

ਸੂਲ ਸੁਰਾਹੀ ਖੰਜਰ ਪਿਆਲਾ,

ਬਿੰਗੁ ਕਸਾਈਆਂ ਦਾ ਸਹਿਣਾ।

ਯਾਰੜੇ ਦਾ ਸਾਨੂੰ ਸਥਰ ਚੰਗਾ ਭਠੁ ਖੇੜਿਆਂ ਦਾ ਰਹਿਣਾ।"

ਖਿਆਲ ਪਾਤਿਸ਼ਾਹੀ ਦਸਵੀਂ



# ਮਹਾਨ ਗੁਰੂ ਦਾ ਮਹਾਨ ਬੰਦਾ
# ਬਾਬਾ ਬੰਦਾ ਸਿੰਘ ਬਹਾਦਰ

ਬਾਬਾ ਬੰਦਾ ਸਿੰਘ ਬਹਾਦਰ ਨੇ ਸਾਹਿਬੇ-ਕਮਾਲ, ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਤਿ-ਕਰੜੀ ਕੱਸਵਟੀ ਤੋਂ ਲੰਘ ਕੇ, ਜੁਗਤ-ਮੁਕਤ ਦਾ ਪਾਂਧੀ ਹੋ ਕੇ 9 ਜੂਨ, 1716 ਨੂੰ ਸੰਸਾਰਿਕ ਬੰਧਨਾਂ ਨੂੰ ਤੋੜਦੇ ਹੋਏ, ਉੱਚ ਮੰਡਲਾਂ ਤੋਂ ਵੀ ਪਾਰ ਬ੍ਰਹਿਮੰਡੀ ਰੂਹਾਂ ਦੇ ਨਿਵਾਸ ਸੱਚਖੰਡ ਲਈ ਉਡਾਣ ਭਰੀ ਅਤੇ 'ਮਹਾਨ ਗੁਰੂ ਦਾ ਮਹਾਨ ਬੰਦਾ' ਹੋਣ ਦਾ ਮਨੁੱਖਤਾ ਤੋਂ ਮਾਣ ਹਾਸਲ ਕੀਤਾ।

ਸ਼ਹੀਦ ਬਾਬਾ ਬੰਦਾ ਸਿੰਘ ਬਹਾਦਰ ਦੇ ਇਸ ਮਹਾਨ ਸ਼ਹੀਦੀ ਸਾਕੇ ਨੇ ਇਤਿਹਾਸ ਦੀਆਂ ਮੁੱਢ-ਕਦੀਮੀ ਸ਼ਹੀਦੀਆਂ ਤੋਂ ਲੈ ਕੇ ਹੁਣ ਤੱਕ ਦੀਆਂ ਸ਼ਹੀਦੀਆਂ ਵਿਚ ਇਕ ਸੁਨਹਿਰਾ ਬਾਬ ਰਚਿਆ। ਇਨ੍ਹਾਂ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਦੀ ਕਲਪਨਾ ਮਾਤਰ ਨਾਲ ਹੀ ਸਾਡੇ ਵਰਗੀਆਂ ਪਾਰੇ ਵਾਂਗ ਕੰਬਦੀਆਂ, ਅਸਥਿਰ ਰੂਹਾਂ, ਡੱਬ-ਡਬਾਈਆਂ ਅੱਖਾਂ ਨਾਲ ਮਨੁੱਖੀ ਹਉਮੈਂ ਦਾ ਕੜ੍ਹ ਤੋੜ ਕੇ, ਇਨ੍ਹਾਂ ਮਹਾਨ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਨੱਤ-ਮਸਤੱਕ ਹੁੰਦੀਆਂ ਹੋਈਆਂ, ਧੁਰ-ਅੰਦਰ ਤੋਂ ਕਬੂਲਦੀਆਂ ਰਹੀਆਂ ਹਨ। "ਉਹ ਮੈਂ ਨਹੀਂ ਉਹ ਤੂੰ ਨਹੀਂ। ਉਹ ਤਾਂ, ਉਹ ਪੁਰ ਨੂਰ ਸ਼ਹੀਦ ਹੀ ਸਨ ਜੋ ਕਿ ਅਕਾਲ ਪੁਰਖ ਦੀ ਧੰਨਤਾ ਦਾ ਕਾਬਲ ਬਣੇ।" ਇਸ ਤਰ੍ਹਾਂ ਉਨ੍ਹਾਂ ਸ਼ਹੀਦਾਂ ਨੂੰ ਜੁਗੋ-ਜੁਗ ਸ਼ਰਧਾ ਪੁਸ਼ਪਾਂਜਲੀ ਮਾਨਵਤਾ ਸਦਾ ਹੀ ਪੇਸ਼ ਕਰਦੀ ਰਹੀ ਹੈ।



ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ 27 ਅਕਤੂਬਰ, 1670 ਈ: ਵਿਚ ਜੰਮੂ ਦੇ ਇਲਾਕੇ ਵਿਚ ਰਾਜੌਰੀ ਦੇ ਨਜ਼ਦੀਕ ਪਿੰਡ ਤਹਿਚਲ ਜ਼ਿਲ੍ਹਾ ਪੁੰਛ ਵਿਚ ਹੋਇਆ। ਇਨ੍ਹਾਂ ਦੇ ਪਿਤਾ ਦਾ ਨਾਮ ਰਾਮ ਦੇਵ ਸੀ। ਜੋ ਕਿ ਖੇਤੀਬਾੜੀ ਤੇ ਪਸ਼ੂ ਪਾਲਣ ਦਾ ਕੰਮ ਕਰਦੇ ਸਨ। ਬਚਪਨ ਵਿਚ ਇਕ ਦਿਨ ਸ਼ਿਕਾਰ ਖੇਡਦੇ ਸਮੇਂ ਲਛਮਣ ਦੇਵ ਨੇ ਇਕ ਹਿਰਨੀ ਨੂੰ ਮਾਰਿਆ। ਉਸ ਦੇ ਪੇਟ ਨੂੰ ਸਾਫ ਕਰਦੇ ਸਮੇਂ ਉਸ ਦੀਆਂ ਅੱਖਾਂ ਦੇ ਸਾਹਮਣੇ ਹਿਰਨੀ ਦੇ ਦੋ ਬੱਚੇ ਤੜਫ-ਤੜਫ ਕੇ ਮਰ ਗਏ। ਇਸ ਘਟਨਾ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਮਾਨਸਿਕ ਪੱਖੋਂ ਧਾਰਮਿਕ ਤੇ ਬਿਰੱਕਤ ਬ੍ਰਿਤੀ ਵਾਲੇ ਬਣ ਗਏ। ਹੁਣ ਤੱਕ ਰੈਵਨਿਊ ਰਿਕਾਰਡ ਵਿਚ ਇਸ ਪਿੰਡ ਦਾ ਨਾਮ ਹਿਰਨੀ ਪਿੰਡ ਵਜੋਂ ਹੀ ਅੰਕਿਤ ਹੈ।

ਉਸ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਦੀ ਉਮਰ ਤਕਰੀਬਨ 15 ਸਾਲ ਸੀ। ਇਹ ਆਪਣਾ ਘਰ-ਬਾਰ ਛੱਡ ਕੇ ਸਾਧੂਆਂ ਨਾਲ ਮਿਲ ਗਏ। ਸਭ ਤੋਂ ਪਹਿਲਾਂ ਇਹ ਜਾਨਕੀ ਪ੍ਰਸ਼ਾਦ ਦੇ ਚੇਲੇ ਬਣੇ। ਉਸ ਤੋਂ ਬਾਅਦ ਰਾਮ ਥਮਣ ਦੇ ਸਥਾਨ 'ਤੇ ਕਸੂਰ ਵਿਚ ਇਨ੍ਹਾਂ ਨੇ ਬੈਰਾਗੀ ਰਾਮ ਦਾਸ ਨੂੰ ਆਪਣਾ ਗੁਰੂ ਧਾਰ ਲਿਆ। ਉਸ ਸਮੇਂ ਤੋਂ ਇਹ ਬੈਰਾਗੀ ਮਾਧੋ ਦਾਸ ਨਾਮ ਨਾਲ ਮਸ਼ਹੂਰ ਹੋਏ। ਇਹ ਬੈਰਾਗੀ ਸਾਧੂਆਂ ਦੇ ਡੇਰੇ ਨਾਲ ਹਰਿਦੁਆਰ ਤੇ ਰਿਸ਼ੀਕੇਸ਼ ਦੇ ਇਲਾਕਿਆਂ ਦੇ ਭਰਮਣ ਸਮੇਂ ਪਾਉਂਟਾ ਸਾਹਿਬ ਵਿਖੇ ਸੰਨ 1688 ਦੇ ਕਰੀਬ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਮਿਲੇ। ਇਸ ਤੋਂ ਉਪਰੰਤ ਸਾਰੇ ਵੱਡੇ ਤੀਰਥਾਂ ਦੀ ਯਾਤਰਾ ਤੋਂ ਬਾਅਦ ਆਪ ਜੀ ਨੇ ਗੋਦਾਵਰੀ ਦੇ ਕੰਢੇ ਨਾਸਿਕ ਦੇ ਨਜ਼ਦੀਕ ਰਮਾਇਣ ਕਾਲ ਦੇ ਰਮਣੀਕ ਜੰਗਲ ਪੰਚਵਟੀ ਵਿਖੇ ਡੇਰਾ ਲਾ ਲਿਆ। ਇਥੇ ਇਨ੍ਹਾਂ ਨੇ ਨਾਥ ਸੰਪਰਦਾਇ ਦੇ ਜੋਗੀ ਔਘੜ ਨਾਥ ਨੂੰ ਜੋਗ ਵਿਦਿਆ ਲਈ ਆਪਣਾ ਗੁਰੂ ਧਾਰਿਆ। ਜੋਗੀ ਔਘੜ ਨਾਥ ਦੇ ਦੇਹਾਂਤ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਨਾਸਿਕ ਦਾ ਡੇਰਾ ਛੱਡ ਦਿੱਤਾ। ਕੁਝ ਸਮਾਂ ਸ਼ਿਵਾਜੀ ਮਰਹੱਟਾ ਦੇ ਰਾਜ ਵਿਚ ਪੇਸ਼ਵਾ ਮੋਰੋਪੰਤ ਦਾ ਮੁੱਖ ਅੰਗ ਰੱਖਿਅਕ ਰਹਿਣ ਤੋਂ ਬਾਅਦ ਬੰਦਾ ਬਹਾਦਰ ਨੇ ਗੋਦਾਵਰੀ ਦੇ ਕਿਨਾਰੇ ਨੰਦੇੜ ਦੇ ਸਥਾਨ 'ਤੇ ਪੱਕਾ ਡੇਰਾ ਲਾ ਲਿਆ।

ਇਥੇ ਹੀ 3 ਸਤੰਬਰ 1708 ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਇਸ ਦੀ ਭੇਂਟ ਹੋਈ। ਜਦੋਂ ਗੁਰੂ ਦਸਮ ਪਾਤਿਸ਼ਾਹ; ਦਿੱਲੀ ਦੇ ਬਾਦਸ਼ਾਹ ਬਹਾਦਰ ਸ਼ਾਹ ਨਾਲ ਦੱਖਣ ਗਏ ਤਾਂ ਤਾਂ ਬੰਦਾ ਸਿੰਘ ਬਹਾਦਰ ਨੂੰ ਮਿਲੇ। ਗੁਰੂ ਜੀ ਦੀ ਚੁੰਬਕੀ ਸ਼ਖਸੀਅਤ ਤੇ ਵਾਰਤਾਲਾਪ ਦਾ ਇਸ ਉਪਰ ਐਸਾ ਪ੍ਰਭਾਵ ਪਿਆ ਕਿ ਇਹ ਬੈਰਾਗੀ ਸਾਧੂ, ਗੁਰੂ ਜੀ ਦਾ ਬੰਦਾ ਭਾਵ ਸੇਵਕ ਬਣ ਗਿਆ ਉਪਰੰਤ ਗੁਰੂ ਜੀ ਆਗਿਆ ਅਨੁਸਾਰ ਅੰਮ੍ਰਿਤ ਛੱਕ ਕੇ ਗੁਰਬਖਸ਼ ਸਿੰਘ ਦਾ ਨਾਮ ਧਾਰਨ ਕਰਕੇ ਪੰਜਾਬ ਪਹੁੰਚੇ।

ਇਥੇ ਦਸਵੇਂ ਪਾਤਿਸ਼ਾਹ ਦੀ ਪ੍ਰੇਰਣਾ ਨਾਲ ਬੈਰਾਗੀ ਮਾਧੋ ਦਾਸ ਨੇ ਆਪਣੇ ਆਪ ਨੂੰ ਹਮੇਸ਼ਾਂ ਲਈ ਗੁਰੂ ਦੇ ਸਮਰਪਿਤ ਕੀਤਾ। ਬੇਸ਼ੱਕ ਇਸ ਦਾ ਨਾਮ ਕੁਝ ਇਤਿਹਾਸਕਾਰਾਂ

ਅਨੁਸਾਰ ਗੁਰਬਖਸ਼ ਸਿੰਘ ਰੱਖਿਆ ਗਿਆ। ਪਰ ਦਰਅਸਲ ਇਸ ਦਾ ਨਾਮ ਗੁਰੂ ਦਾ ਬੰਦਾ ਭਾਵ ਬਾਬਾ ਬੰਦਾ ਸਿੰਘ ਬਹਾਦਰ ਹੀ ਜਗਤ ਪ੍ਰਸਿੱਧ ਹੋਇਆ ਹੈ। ਇਥੋਂ ਹੀ ਇਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਆਸ਼ੀਰਵਾਦ ਨਾਲ ਪੰਜਾਬ ਵਿਚ ਮੁਗਲ ਹਕੂਮਤ ਵੱਲੋਂ ਹੋ ਰਹੇ ਜ਼ੁਲਮ ਤੇ ਜਬਰ ਦੇ ਖਿਲਾਫ ਬੀੜਾ ਚੁੱਕਣ ਦਾ ਬਚਨ ਦਿੱਤਾ।

ਜਿਵੇਂ ਕਿ ਸੰਸਾਰ ਪ੍ਰਸਿੱਧ ਸੱਚਾਈ ਹੈ ਕਿ ਇਤਿਹਾਸ ਆਪਣੇ ਆਪ ਨੂੰ ਦੁਹਰਾਉਂਦਾ ਹੈ। ਬਿਲਕੁੱਲ ਇਸ ਤਰ੍ਹਾਂ ਹੀ ਇਥੇ ਇਹ ਪ੍ਰਤੱਖ ਜਾਪਦਾ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਬਾਬਾ ਬੰਦਾ ਸਿੰਘ ਬਹਾਦਰ ਨੂੰ ਨੰਦੇੜ ਦੇ ਨੇੜੇ ਗੋਦਾਵਰੀ ਉਪਦੇਸ਼ ਮਹਾਂਭਾਰਤ ਦੇ ਮੈਦਾਨ ਕੁਰਕਸ਼ੇਤਰ ਦੇ ਗੀਤਾ ਉਪਦੇਸ਼ ਨਾਲ ਹੂ-ਬ-ਹੂ ਮੇਲ ਖਾਂਦਾ ਹੈ। ਇਤਿਹਾਸ ਨੇ 5000 ਸਾਲ ਬਾਅਦ ਸਰਵ ਸਮਰੱਥ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਤੇ ਕਰਤੱਵ ਪਾਲਕ ਮਹਾਨ ਯੋਧੇ ਅਰਜਨ ਨੂੰ ਫਿਰ ਰੂ-ਬ-ਰੂ ਕੀਤਾ। ਜਿਸ ਤਰ੍ਹਾਂ ਬੇਦਿਲ ਹੋਏ ਅਰਜਨ ਨੇ ਆਪਣਾ ਧਨੁਸ਼ ਬਾਣ ਗੰਡੀਵ ਫਰਜ਼ ਮਾਤਰ ਚੁੱਕ ਲਿਆ। ਬਿਲਕੁਲ ਇਸ ਤਰ੍ਹਾਂ ਹੀ ਬੈਰਾਗੀ ਸਾਧੂ ਲਛਮਣ ਦਾਸ ਉਰਫ ਮਾਧੋ ਦਾਸ ਨੇ ਗੁਰੂ ਦਾ ਹੁਕਮ ਪ੍ਰਵਾਨ ਕਰਕੇ ਪੰਜਾਬ ਦੇ ਮਜ਼ਲੂਮਾਂ ਤੇ ਬੇਸਹਾਰਾ ਲੱਖਾਂ ਲੋਕਾਂ 'ਤੇ ਹੋ ਰਹੇ ਮੁਗਲ ਸਲਤਨਤ ਦੇ ਅਹਿਲਕਾਰਾਂ ਵੱਲੋਂ ਹੋ ਰਹੇ ਅਣਸੁਣੇ ਤੇ ਅਣਕਹੇ ਅੱਤਿਆਚਾਰਾਂ ਵਿਰੁੱਧ ਖੰਡਾ ਖੜਕਾਇਆ।

ਇਥੇ ਜ਼ਿਕਰਯੋਗ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੰਦੇੜ ਤੋਂ ਜਗਾਧਰੀ ਕੋਲ ਮੁਖਲਿਸਗੜ੍ਹ ਦੇ ਸਥਾਨ 'ਤੇ ਪਹੁੰਚੇ। ਨੰਦੇੜ ਤੋਂ ਆਗਰਾ ਤੇ ਦਿੱਲੀ ਰਾਹੀਂ ਇਸ ਸਾਰੇ ਲੰਬੇ ਰਸਤੇ ਵਿਚ ਉਨ੍ਹਾਂ ਨੇ ਮੁੱਖ ਸ਼ਾਹ ਰਾਹ ਨੂੰ ਨਹੀਂ ਅਪਣਾਇਆ ਸਗੋਂ ਪ੍ਰਚੱਲਿਤ ਰਾਹ ਨੂੰ ਛੱਡ ਕੇ ਮੁਗਲਾਂ ਦੇ ਸੂਹੀਆਂ ਤੋਂ ਬਚਦੇ-ਬਚਾਉਂਦੇ ਪਿੰਡਾਂ ਤੇ ਨਗਰਾਂ ਦੇ ਡਾਂਡੇ-ਮੀਂਡੇ ਰਸਤਿਆਂ ਨੂੰ ਅਪਣਾਇਆ। ਇਸ ਸਾਰੇ ਲੰਮੇ ਪੈਂਡੇ ਵਿਚ ਲੁਬਾਣਾ ਸਿੰਘਾਂ ਦੇ ਤਜਾਰਤੀ ਕਾਫਲਿਆਂ ਨੇ ਇਨ੍ਹਾਂ ਸਿੰਘਾਂ ਦੀ ਬਹੁਤ ਮਦਦ ਕੀਤੀ। ਇਨ੍ਹਾਂ ਕਾਫਲਿਆਂ ਨੂੰ ਵਪਾਰਕ ਟਾਂਡੇ ਵੀ ਕਿਹਾ ਜਾਂਦਾ ਸੀ। ਇਨ੍ਹਾਂ ਦੇ ਮੁੱਖ ਜਥੇਦਾਰਾਂ ਵਿਚੋਂ ਭਾਈ ਨਗਾਹੀਆ ਸਿੰਘ ਜੀ ਸਨ; ਜੋ ਕਿ ਲੱਖੀ ਸ਼ਾਹ ਵਣਜਾਰੇ ਦੇ ਸਪੁੱਤਰ ਸਨ; ਜਿਨ੍ਹਾਂ ਨੇ ਕਿ ਗੁਰੂ ਤੇਗ ਬਹਾਦਰ ਪਾਤਿਸ਼ਾਹ ਦੇ ਧੜ ਦਾ ਮੌਜੂਦਾ ਗੁਰਦੁਆਰਾ ਰਕਾਬਗੰਜ ਦਿੱਲੀ ਦੇ ਸਥਾਨ 'ਤੇ ਆਪਣੇ ਘਰ ਨੂੰ ਅੱਗ ਲਾ ਕੇ ਸਸਕਾਰ ਕੀਤਾ ਸੀ। ਉਪਰੰਤ ਇਹ ਭਾਈ ਨਗਾਹੀਆ ਜੀ ਹੀ ਸਨ ਜਿਨ੍ਹਾਂ ਨੇ ਗੁਰਦੁਆਰਾ ਆਲਮਗੀਰ ਦੇ ਸਥਾਨ 'ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਦੁਬਾਰਾ ਬਹੁਤ ਸੋਹਣਾ ਘੋੜਾ ਦਲਸ਼ਿੰਗਾਰ ਅਰਪਿਤ ਕੀਤਾ ਕਿਉਂਕਿ ਦਸਵੇਂ ਪਾਤਿਸ਼ਾਹ ਦੀ ਸਵਾਰੀ ਦਾ ਪਹਿਲਾ ਘੋੜਾ ਦਲ ਬਿਡਾਰ ਅਨੰਦਪੁਰ ਦੇ ਘੇਰੇ ਸਮੇਂ ਚੜ੍ਹਾਈ ਕਰ ਗਿਆ ਸੀ।

ਇਥੇ ਇਹ ਵੀ ਦੱਸਣਾ ਯੋਗ ਹੈ ਕਿ ਇਸ ਤੋਂ ਪਹਿਲਾਂ ਲੁਬਾਣਾ ਬਰਾਦਰੀ ਦੇ ਹੀ

ਭਾਈ ਮੱਖਣ ਸ਼ਾਹ ਲੁਬਾਣਾ ਨੇ ਦਿੱਲੀ ਵਿਖੇ ਅੱਠਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਜੋਤੀ ਜੋਤਿ ਸਮਾਉਣ ਸਮੇਂ ਦਿਸ਼ਾ-ਨਿਰਦੇਸ਼ ਮੁਤਾਬਿਕ ਗੁਰੂ ਤੇਗ ਬਹਾਦਰ ਪਾਤਿਸ਼ਾਹ ਨੂੰ ਬਾਬਾ ਬਕਾਲਾ ਵਿਖੇ ਪ੍ਰਗਟ ਕੀਤਾ ਸੀ। ਇਸ ਤਰ੍ਹਾਂ ਲੁਬਾਣਾ ਬਰਾਦਰੀ ਨੇ ਬਾਬਾ ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ ਪੰਜ ਜਥੇਦਾਰ ਸਾਥੀਆਂ ਬਾਬਾ ਬਿਨੋਧ ਸਿੰਘ ਤੇ ਬਾਬਾ ਰਾਮ ਸਿੰਘ ਆਦਿ ਦੀ ਬਾਅਦ ਵਿਚ ਜਗਾਧਰੀ ਦੇ ਕੋਲ ਬਾਬਾ ਬੰਦਾ ਸਿੰਘ ਬਹਾਦਰ ਵਲੋਂ ਬਣਾਈ ਗਈ ਪਹਿਲੀ ਸਿੱਖ ਰਾਜਧਾਨੀ ਮੁਖਲਿਸਗੜ੍ਹ ਤੱਕ ਪਹੁੰਚਣ ਵਿਚ ਬਹੁਤ ਮਦਦ ਕੀਤੀ। ਲੁਬਾਣਾ ਸਿੰਘਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਪੰਜਾਬ ਨੂੰ ਆ ਰਹੇ ਜਥੇਦਾਰਾਂ ਤੇ ਸਿੰਘਾਂ ਨੂੰ ਆਪਣੇ ਵਪਾਰਿਕ ਕਾਫਲਿਆਂ ਦਾ ਰੂਪ ਦਿੱਤਾ। ਇਨ੍ਹਾਂ ਵਪਾਰਕ ਕਾਫਲਿਆਂ ਨੂੰ ਟਾਂਡੇ ਜਾਂ ਵਪਾਰੀ ਟਾਂਡੇ ਕਿਹਾ ਜਾਂਦਾ ਸੀ।

ਬਾਬਾ ਬੰਦਾ ਸਿੰਘ ਬਹਾਦਰ ਦੀ ਪੰਜਾਬ ਵਿਚ ਪਹੁੰਚ ਇਨ੍ਹਾਂ ਮੁਗਲ ਸਲਤਨਤ ਤੋਂ ਖੁਫੀਆ ਰਹੀ। ਉਪਰੰਤ ਲੁਬਾਣਾ ਸਿੰਘਾਂ ਨੇ ਤੇ ਗੁੱਜਰ ਬਰਾਦਰੀ ਨੇ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਸਾਰੀਆਂ ਮੁਹਿੰਮਾਂ ਤੇ ਲੜਾਈਆਂ ਵਿਚ ਲੁਬਾਣੇ ਸਿੰਘਾਂ ਤੇ ਗੁੱਜਰ ਬਰਾਦਰੀ ਦੇ ਬਹਾਦਰ ਸੂਰਬੀਰਾਂ ਨੇ ਉਨ੍ਹਾਂ ਨੂੰ ਵਧ ਚੜ੍ਹ ਕੇ ਸਹਿਯੋਗ ਦਿੱਤਾ। ਇਤਿਹਾਸਕਾਰ ਪ੍ਰੋ: ਸੁਖਦਿਆਲ ਸਿੰਘ ਦੇ ਅਨੁਸਾਰ ਸਭ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਆਪ ਨੂੰ ਪਿੰਡ ਸਿਹਰ ਖੰਡਾ ਵਿਖੇ ਸੰਨ 1708 ਦੇ ਅਖੀਰ ਵਿਚ ਉਜਾਗਰ ਕੀਤਾ। ਇਹ ਪਿੰਡ ਸੋਨੀਪਤ ਤੇ ਰੋਹਤਕ ਦੇ ਵਿਚਕਾਰ ਖਰਖੋਦੇ ਇਲਾਕੇ ਵਿਚ ਹੈ। ਇਨ੍ਹਾਂ ਪਿੰਡਾਂ ਵਿਚ ਤੂਰ ਗੋਤ ਦੇ ਲੋਕ ਜ਼ਿਆਦਾ ਵਸਦੇ ਸਨ। ਇਥੇ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣਾ ਪਹਿਲਾ ਕੈਂਪ ਬਣਾਇਆ ਤੇ ਸਾਰੇ ਪੰਜਾਬ ਵਿਚ ਆਪਣੀ ਆਮਦ ਬਾਰੇ ਚਿੱਠੀਆਂ ਰਾਹੀਂ ਜਾਣਕਾਰੀ ਭੇਜੀ। ਉਸ ਦੀਆਂ ਗਤੀਵਿਧੀਆਂ ਬਾਰੇ ਸਭ ਤੋਂ ਪਹਿਲੀ ਰਿਪੋਰਟ ਜੋ ਕਿ ਮੁਗਲ ਦਰਬਾਰ ਨੂੰ ਭੇਜੀ ਗਈ; ਉਹ 31 ਜਨਵਰੀ 1709 ਦੀ ਹੈ।

1709 ਈ: ਵਿਚ ਸਮਾਣੇ 'ਤੇ ਹਮਲਾ ਕਰਕੇ ਸਮਾਣੇ ਨਗਰ ਨੂੰ ਤਹਿਸ-ਨਹਿਸ ਕਰ ਦਿੱਤਾ। ਇਸ ਦਾ ਮੁੱਖ ਕਾਰਨ ਇਹ ਸੀ ਕਿ ਸੱਯਦ ਜਲਾਲੁਦੀਨ, ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਸਮੇਂ ਜਲਾਦ ਸੀ ਅਤੇ ਉਸ ਦੇ ਭਰਾ ਸ਼ਾਸ਼ਲ ਬੇਗ ਤੇ ਬਾਸ਼ਲ ਬੇਗ ਗੁਰੂ ਸਾਹਿਬ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਕਤਲ ਕਰਨ ਵਾਲੇ ਜਲਾਦ ਸਨ। ਬਾਬਾ ਬੰਦਾ ਬਹਾਦਰ ਨੇ ਸਢੌਰੇ ਕਸਬੇ ਨੂੰ ਇਸ ਲਈ ਉਜਾੜਿਆ ਕਿਉਂਕਿ ਪੀਰ ਬੁਧੂ ਸ਼ਾਹ ਤੇ ਉਸ ਦੇ ਪੁੱਤਰਾਂ ਨੂੰ ਕਤਲ ਕਰਨ ਵਾਲਾ ਉਸਮਾਨ ਖਾਂ ਸਢੌਰੇ ਨਗਰ ਦਾ ਸੀ। ਬੰਦਾ ਬਹਾਦਰ ਦੀ ਅਗਵਾਈ ਵਿਚ ਸਮਾਣਾ, ਸਢੌਰਾ ਅਤੇ ਸਹਾਰਪੁਰ ਤਕ ਦਾ ਇਲਾਕਾ ਸੋਧਿਆ ਗਿਆ। ਉਪਰੰਤ ਬਾਬਾ ਬੰਦਾ ਸਿੰਘ ਬਹਾਦਰ ਨੇ ਬਨੂੜ ਨੂੰ ਫਤਿਹ

ਕਰਦੇ ਹੋਏ, ਸਰਹਿੰਦ ਵੱਲ ਨੂੰ ਕੂਚ ਕੀਤਾ।

ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਦੀਆਂ ਫੌਜਾਂ ਨਾਲ ਬਾਬਾ ਬੰਦਾ ਸਿੰਘ ਬਹਾਦਰ ਦੀ ਫੌਜ ਦੀ ਟੱਕਰ 12 ਮਈ, 1710 ਨੂੰ 'ਛਪੜ ਝਿੜੀ' ਦੇ ਸਥਾਨ 'ਤੇ ਹੋਈ। ਛਪੜ ਝਿੜੀ ਨੂੰ ਹੁਣ ਚਪੜ ਚਿੜੀ ਦੇ ਨਾਮ ਨਾਲ ਜਾਣਿਆ ਜਾਂਦਾ ਹੈ ਤੇ ਇਹ ਚੰਡੀਗੜ੍ਹ ਤੋਂ ਤਕਰੀਬਨ 10-12 ਕਿਲੋਮੀਟਰ ਦੀ ਦੂਰੀ 'ਤੇ ਲਾਂਡਰਾਂ-ਸਰਹਿੰਦ ਸੜਕ 'ਤੇ ਵਾਕਿਆ ਹੈ। ਇਥੇ ਬੜੀ ਘਮਸਾਨ ਦੀ ਜੰਗ ਹੋਈ। ਇਸ ਜੰਗ ਵਿਚ ਜਥੇਦਾਰ ਬਾਜ ਸਿੰਘ ਨੇ ਵਜ਼ੀਰ ਖਾਂ 'ਤੇ ਬਰਛੇ ਨਾਲ ਵਾਰ ਕੀਤਾ। ਇਹ ਬਰਛਾ ਵਜ਼ੀਰ ਖਾਂ ਦੇ ਘੋੜੇ ਦੇ ਮੱਥੇ ਵਿਚ ਵੱਜਿਆ। ਉਪਰੰਤ ਵਜ਼ੀਰ ਖਾਂ ਤੇ ਉਸ ਦੇ ਅੰਗ ਰੱਖਿਅਕਾਂ ਨੇ ਬਾਬਾ ਬਾਜ ਸਿੰਘ ਨੂੰ ਘੇਰ ਲਿਆ। ਬਾਬਾ ਬੰਦਾ ਸਿੰਘ ਬਹਾਦਰ ਤੇ ਬਾਬਾ ਫਤਹਿ ਸਿੰਘ ਤੁਰੰਤ ਬਾਜ ਸਿੰਘ ਦੀ ਮਦਦ 'ਤੇ ਪਹੁੰਚੇ। ਇਸ ਘਮਸਾਨ ਵਿਚ ਬਾਬਾ ਫਤਹਿ ਸਿੰਘ ਨੇ ਵਜ਼ੀਰ ਖਾਂ 'ਤੇ ਇੰਨਾ ਭਰਵਾਂ ਵਾਰ ਕੀਤਾ ਕਿ ਉਹ ਮੋਢੇ ਤੋਂ ਲੈ ਕੇ ਛਾਤੀ ਤੱਕ ਚੀਰਿਆ ਗਿਆ। ਇਸ ਤਰ੍ਹਾਂ ਅੰਤ ਵਿਚ ਸਿੰਘਾਂ ਦੇ ਜੋਸ਼ ਅਤੇ ਗੁਰੂ ਘਰ ਦੇ ਪ੍ਰਤੀ ਵਫਾਦਾਰੀ ਅਤੇ ਪਿਆਰ ਦੇ ਸਾਹਮਣੇ ਸੂਬਾ ਸਰਹਿੰਦ ਦੀ ਟਿੱਡੀ ਦਲ ਜਿੰਨੀ ਫੌਜ ਸੂਬੇਦਾਰ ਵਜ਼ੀਰ ਖਾਨ ਦੀ ਜ਼ਲਾਲਤ ਭਰੀ ਮੌਤ ਤੋਂ ਬਾਅਦ ਮੈਦਾਨ ਛੱਡ ਕੇ ਭੱਜ ਉਠੀ।

ਇਸ ਤਰ੍ਹਾਂ ਮਾਸੂਮ ਤੇ ਨਿਰਦੋਸ਼ ਸਾਹਿਬਜ਼ਾਦਿਆਂ ਦਾ ਬਦਲਾ ਬਾਬਾ ਬੰਦਾ ਸਿੰਘ ਬਹਾਦਰ ਤੇ ਗੁਰੂ ਦਸਵੇਂ ਪਾਤਿਸ਼ਾਹ ਦੇ ਸਿੰਘਾਂ ਨੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਕੇ ਲਿਆ। ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਜਿੱਤ ਦੀ ਨਿਸ਼ਾਨੀ ਵਜੋਂ ਇਕ ਸਿੱਕਾ ਵੀ ਚਲਾਇਆ ਜਿਸ ਸਿੱਕੇ ਉਤੇ ਉਨ੍ਹਾਂ ਨੇ ਆਪਣਾ ਨਾਮ ਨਹੀਂ ਲਿਖਵਾਇਆ ਸਗੋਂ ਇਹ ਸ਼ਬਦ ਲਿਖੇ, "ਸਿੱਕਾ ਜ਼ਦ ਬਰਹਰ ਦੋ ਆਲਮ ਤੇਗ਼-ਏ-ਨਾਨਕ ਵਾਹਿਬ ਅਸਤ ਫਤਹਿ ਗੋਬਿੰਦ ਸਿੰਘ ਸ਼ਾਹ ਸ਼ਾਹਾਨ ਫਜ਼ਲ-ਏ-ਸੱਚ ਸਾਹਿਬ ਅਸਤ" ਭਾਵ ਇਹ ਸਿੱਕਾ ਸੱਚੇ ਪਾਤਿਸ਼ਾਹ ਦੀ ਮਿਹਰ ਸਦਕਾ ਅਤੇ ਗੁਰੂ ਗੋਬਿੰਦ ਸਿੰਘ ਬਾਦਸ਼ਾਹਾਂ ਦੇ ਬਾਦਸ਼ਾਹ ਵਲੋਂ ਬਖਸ਼ੀ ਜਿੱਤ ਸਦਕਾ ਜਾਰੀ ਕੀਤਾ ਗਿਆ ਹੈ। ਇਸ ਦੇ ਦੂਸਰੇ ਪਾਸੇ ਇਹ ਸ਼ਬਦ ਹਨ : ਜ਼ਰਬ-ਬਾ-ਅਮਾਨ-ਉਲ-ਦਹਰ ਮੁਸੱਵਰਤ ਸ਼ਹਿਰ ਜ਼ੀਨਤ-ਉਲ-ਤਖ਼ਤ ਮੁਬਾਕ ਬਖਤ" ਭਾਵ ਇਹ ਸਿੱਕਾ ਆਦਮੀ ਦੇ ਚੰਗੀ ਭਾਗੀਂ ਤੇ ਉਸਦੀ ਬਖਸ਼ੀ ਹੋਈ ਗੱਦੀ ਸਦਕਾ ਅਮਨ-ਚੈਨ ਦੇ ਸ਼ਹਿਰ ਤੋਂ ਜਾਰੀ ਹੋਇਆ ਹੈ। ਇਸ ਤਰ੍ਹਾਂ ਹੀ ਬਾਬਾ ਬੰਦਾ ਬਹਾਦਰ ਨੇ ਸ਼ਾਹੀ ਮੋਹਰ ਵੀ ਬਣਾਈ। ਜਿਸ ਉਪਰ ਫਿਰ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੀ ਉਸਤਤਿ ਦੇ ਹੇਠ ਲਿਖੇ ਸ਼ਬਦ ਉਕਰੇ ਸਨ: "ਦੇਗ਼-ਓ-ਤੇਗ਼-ਓ-ਫ਼ਤਹਿ-ਓ-ਨੁਸਰਤ ਬੇਦਰੰਗ ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।" ਭਾਵ ਮੈਨੂੰ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੀ

ਮਿਹਰ ਸਦਕਾ ਦੁਨਿਆਵੀ ਖਜ਼ਾਨੇ, ਜਿੱਤ ਦੀ ਤਲਵਾਰ ਅਤੇ ਤਾਕਤ ਮਿਲੀ ਹੈ। ਸਰਹਿੰਦ ਦੀ ਫਤਿਹ ਤੋਂ ਬਾਅਦ ਉਨ੍ਹਾਂ ਨੇ ਸਰਹਿੰਦ ਦਾ ਰਾਜ ਪ੍ਰਬੰਧ ਬਾਬਾ ਬਾਜ ਸਿੰਘ ਨੂੰ ਸੌਂਪ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ ਗਰੀਬਾਂ ਅਤੇ ਖਾਸ ਤੌਰ 'ਤੇ ਗਰੀਬ ਕਿਸਾਨਾਂ ਦੀ ਮਸੀਹਾ ਬਣੇ। ਉਨ੍ਹਾਂ ਨੇ ਜ਼ਿਮੀਦਾਰੀ ਸਿਸਟਮ ਖਤਮ ਕਰਕੇ ਜ਼ਮੀਨਾਂ ਕਾਸ਼ਤਕਾਰਾਂ ਅਤੇ ਛੋਟੇ ਕਿਸਾਨਾਂ ਵਿਚ ਵੰਡ ਦਿੱਤੀਆਂ।

ਬਾਬਾ ਬੰਦਾ ਸਿੰਘ ਬਹਾਦਰ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਦੇ ਲਈ ਹੀ ਨਹੀਂ ਸਗੋਂ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਲਈ ਵੀ ਵੱਡਾ ਖਤਰਾ ਸਮਝਿਆ ਜਾਣ ਲੱਗ ਪਿਆ ਸੀ। ਇਹ ਕਾਰਨ ਹੀ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਜਿਥੇ ਕਿਤੇ ਵੀ ਗਏ, ਦਿੱਲੀ ਤੱਕ ਦੀ ਮੁਗਲ ਫੌਜ ਨੇ ਉਨ੍ਹਾਂ ਦਾ ਪਿੱਛਾ ਕੀਤਾ। ਇਥੋਂ ਤੱਕ ਕਿ ਮੁਖਲਿਸਗੜ੍ਹ ਦੇ ਸਥਾਨ 'ਤੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਆਪ ਬੰਦਾ ਬਹਾਦਰ 'ਤੇ ਹਮਲਾ ਕਰਨਾ ਪਿਆ। ਪਰ ਬਾਬਾ ਬੰਦਾ ਸਿੰਘ ਬਹਾਦਰ ਨਾਹਨ ਦੀਆਂ ਪਹਾੜੀਆਂ ਵਿਚੋਂ ਦੀ ਗੁਰੀਲਾ ਫੌਜ ਦੇ ਤੌਰ-ਤਰੀਕਿਆਂ ਨਾਲ ਲੰਘਦਾ ਹੋਇਆ ਕੀਰਤਪੁਰ ਸਾਹਿਬ ਤੇ ਆਨੰਦਪੁਰ ਸਾਹਿਬ ਦੇ ਰਸਤੇ ਗੁਰਦਾਸਪੁਰ ਦੇ ਇਲਾਕੇ ਵਿਚ ਪਹੁੰਚ ਗਿਆ।

ਇਥੇ ਅਖੀਰ ਵਿਚ ਮਹੀਨਿਆਂ ਬੱਧੀ ਘੇਰੇ ਤੋਂ ਬਾਅਦ ਗੁਰਦਾਸਪੁਰ ਤੋਂ ਪੰਜ ਕਿਲੋਮੀਟਰ ਦੂਰ ਬੰਦਾ ਸਿੰਘ ਬਹਾਦਰ ਆਪਣੇ ਸਾਥੀਆਂ ਸਮੇਤ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਘੇਰੇ ਗਏ। ਆਪਣੇ ਹੀ ਸਾਥੀ ਜਥੇਦਾਰਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਜਦੋਂ ਇਹ ਰਾਇ ਦਿੱਤੀ ਕਿ ਲੜਣ-ਮਰਨ ਦੀ ਬਜਾਏ ਮੁਗਲ ਫੌਜ ਨਾਲ ਸੁਲਾਹ ਕਰਨ ਦੀ ਨੀਤੀ ਅਪਣਾਈ ਜਾਵੇ ਤਾਂ ਬਾਬਾ ਬੰਦਾ ਸਿੰਘ ਬਹਾਦਰ ਉਨ੍ਹਾਂ ਨਾਲ ਸਹਿਮਤ ਨਾ ਹੋਏ। ਉਨ੍ਹਾਂ ਦੇ ਸਾਹਮਣੇ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਆਪਣੀ ਅਨੰਦਪੁਰੀ ਨੂੰ ਛੱਡਣ ਵੇਲੇ ਮੁਗਲ ਸੂਬੇਦਾਰਾਂ ਦੀਆਂ ਸੌਹਾਂ ਪਾਉਣ ਤੇ ਤੋੜਣ ਦਾ ਇਤਿਹਾਸ ਪ੍ਰਤੱਖ ਸਾਹਮਣੇ ਸੀ। ਸੋ ਉਨ੍ਹਾਂ ਨੇ ਬਾਬਾ ਬਿਨੋਦ ਸਿੰਘ, ਬਾਬਾ ਕਾਹਨ ਸਿੰਘ ਤੇ ਬਾਬਾ ਬਾਜ ਸਿੰਘ ਆਦਿ ਸਪਸ਼ਟ ਦੱਸ ਦਿੱਤਾ ਕਿ ਗੁਲਾਮੀ ਦੀ ਜ਼ਿੰਦਗੀ ਨਾਲੋਂ ਬਹਾਦਰੀ ਦੀ ਮੌਤ ਨੂੰ ਉਹ ਕਿਤੇ ਵੱਧ ਤਰਜੀਹ ਦੇਣਗੇ।

ਗੁਰਦਾਸ ਨੰਗਲ ਵਿਚ ਸਿੱਖ ਜਥੇਦਾਰਾਂ ਵਿਚ ਇਕ ਇਤਫਾਕ ਰਾਇ ਨਾ ਬਣ ਸਕੀ। ਬਾਬਾ ਬੰਦਾ ਸਿੰਘ ਬਹਾਦਰ ਆਪਣੇ ਹਮਰਾਏ ਸਾਥੀਆਂ ਨਾਲ ਮਹੀਨਿਆਂ ਬੱਧੀ ਮੁਗਲ ਫੌਜ ਦਾ ਟਾਕਰਾ ਕਰਦੇ ਰਹੇ। ਪਰ ਅਖੀਰ ਵਿਚ ਹਾਲਤ ਇਹ ਹੋ ਗਈ ਕਿ ਸਿੰਘਾਂ ਨੂੰ ਆਪਣੇ ਘੋੜੇ ਵੀ ਮਾਰ ਕੇ ਖਾਣੇ ਪਏ। ਉਪਰੰਤ ਗੜ੍ਹੀ ਟੁੱਟ ਜਾਣ 'ਤੇ ਬਾਬਾ ਬੰਦਾ ਸਿੰਘ ਬਹਾਦਰ ਨੂੰ 700 ਸਿੰਘਾਂ ਸਮੇਤ ਗ੍ਰਿਫਤਾਰ ਕਰਕੇ ਦਿੱਲੀ ਲਿਆਂਦਾ ਗਿਆ। ਇਥੇ ਕੁਤਬ ਮਿਨਾਰ ਕੋਲ ਸੰਨ 1716 ਈ: ਇਨ੍ਹਾਂ ਦੇ 700 ਸਾਥੀਆਂ ਨੂੰ ਹਰ

ਦਿਨ 100 ਸਿੰਘਾਂ ਨੂੰ ਸ਼ਹੀਦ ਕੀਤਾ ਗਿਆ। ਸਭ ਤੋਂ ਬਾਅਦ ਵਿਚ ਸਿੰਘਾਂ ਦੇ 23 ਜਥੇਦਾਰਾਂ ਨੂੰ ਸ਼ਹੀਦ ਕੀਤਾ ਗਿਆ। ਉਪਰੰਤ 9 ਜੂਨ, 1716 ਨੂੰ ਬਾਬਾ ਬੰਦਾ ਸਿੰਘ ਬਹਾਦਰ ਨੂੰ ਉਨ੍ਹਾਂ ਦੀਆਂ ਗਰਮ ਸੂਇਆਂ ਨਾਲ ਅੱਖਾਂ ਕੱਢਣ ਤੋਂ ਬਾਅਦ ਤੇ ਹੱਥ-ਪੈਰ ਕੱਟਣ ਤੋਂ ਬਾਅਦ ਉਨ੍ਹਾਂ ਦਾ ਜੰਬੂਰਾਂ ਨਾਲ ਮਾਸ ਨੋਚ-ਨੋਚ ਕੇ ਸ਼ਹੀਦ ਕੀਤਾ ਗਿਆ। ਇਨ੍ਹਾਂ ਦਾ ਪੰਜ ਸਾਲ ਦਾ ਬੇਟਾ ਅਜੈ ਸਿੰਘ ਵੀ ਨਾਲ ਸੀ। ਜਲਾਦਾਂ ਨੇ ਉਸ ਨੂੰ ਵੀ ਇਨ੍ਹਾਂ ਦੇ ਸਾਹਮਣੇ ਕਤਲ ਕੀਤਾ ਤੇ ਉਸ ਦਾ ਧੜਕਦਾ ਦਿਲ ਬਾਬਾ ਜੀ ਦੇ ਮੂੰਹ ਵਿਚ ਠੋਸਿਆ ਗਿਆ। ਬਾਬਾ ਬੰਦਾ ਸਿੰਘ ਜੀ ਦੀ ਸੁਪਤਨੀ ਸੁਸ਼ੀਲ ਕੌਰ ਨੂੰ ਵੀ ਉਨ੍ਹਾਂ ਦੇ ਸਾਹਮਣੇ ਕਤਲ ਕੀਤਾ ਗਿਆ। ਪਰ ਬਾਬਾ ਬੰਦਾ ਸਿੰਘ ਬਹਾਦਰ ਨੇ ਅਡੋਲ ਰਹਿ ਕੇ ਗੁਰੂ ਦਾ ਬੰਦਾ ਹੋਣ ਤੇ ਵਚਨਾਂ ਦੀ ਪ੍ਰਤਿਗਿਆ ਨਿਭਾਉਂਦੇ ਹੋਏ ਜੋ ਕੁਰਬਾਨੀ ਦੀ ਮਿਸਾਲ ਦੀਨ-ਦੁਨੀਆਂ ਵਿਚ ਕਾਇਮ ਕੀਤੀ ਹੈ, ਉਸ ਦੀ ਉਦਾਹਰਣ ਸਿੱਖ ਇਤਿਹਾਸ ਵਿਚ ਅਦੁੱਤੀ ਹੈ ਤੇ ਸੰਸਾਰ ਦੇ ਇਤਿਹਾਸ ਵਿਚ ਅਜਿਹੀ ਮਿਸਾਲ ਘਟ ਹੀ ਮਿਲਦੀ ਹੈ।

ਉਸ ਸਮੇਂ ਮੁਸਲਮਾਨ ਵਾਕਿਆ ਨਵੀਸ ਖਾਫੀ ਖਾਨ, ਮਿਰਜ਼ਾ ਮੁਹੰਮਦ ਹਰੀਸੀ, ਮੁਹੰਮਦ ਕਾਸਿਮ ਲਾਹੌਰੀ ਵਰਗਿਆਂ ਤੋਂ ਬਿਨਾਂ ਈਸਟ ਇੰਡੀਆ ਕੰਪਨੀ ਦੇ ਵਾਕਿਆ ਨਵੀਸ ਜਿਵੇਂ ਕਿ ਜੌਹਨ ਸਰਮਨ, ਐਡਵਰਡ ਸਟੀਫਨਸਨ, ਕੋਜ਼ੀ, ਸਿਰਹੌਦ ਅਤੇ ਹਿਊ ਬਾਰਕਰ ਬਤੌਰ ਸੈਕਟਰੀ ਹਾਜ਼ਰ ਸਨ। ਇਨ੍ਹਾਂ ਨੇ ਇਸ ਵਾਕਿਆ ਦੀ ਬਹੁਤ ਅਰਥ ਭਰਪੂਰ ਸ਼ਬਦਾਂ ਵਿਚ ਰਿਪੋਰਟ ਉਸ ਵਕਤ ਦੇ ਫੋਰਟ ਵਿਲੀਅਮ ਕਲਕੱਤਾ ਦੇ ਗਵਰਨਰ ਰੌਬਰਟ ਹੈਜਿਜ਼ ਨੂੰ ਭੇਜੀ ਸੀ। ਉਸ ਰਿਪੋਰਟ ਵਿਚ ਕਿਹਾ ਗਿਆ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਨਾਲ ਤਕਰੀਬਨ 740 ਸਿੰਘਾਂ ਨੇ ਗੁਰੂ ਦੇ ਭਾਣੇ ਵਿਚ ਰਹਿੰਦੇ ਹੋਏ ਚੀਕ ਚਿਹਾੜਾ ਤਾਂ ਦੂਰ ਦੀ ਗੱਲ ਸਗੋਂ ਮਾਨਸਿਕ ਜਾਂ ਸਰੀਰਕ ਪੀੜ ਦੇ ਤਹਿਤ ਸੀਅ ਜਾਂ ਉਫ ਤੱਕ ਨਹੀਂ ਕੀਤੀ। ਸਗੋਂ ਖਿੜੇ ਮੱਥੇ ਮੌਤ ਨੂੰ ਕਬੂਲ ਕੀਤਾ। ਇਸ ਸਾਰੇ ਹਵਾਲੇ ਦਾ ਜ਼ਿਕਰ ਸੀ.ਆਰ. ਵਿਲਸਨ ਨੇ ਏਸ਼ਿਐਟਿਕ ਸੋਸਾਇਟੀ ਕਲਕੱਤਾ ਦੇ ਮੈਗਜ਼ੀਨ ਵਿਚ ਕੀਤਾ ਹੈ।

ਰਬਿੰਦਰ ਨਾਥ ਟੈਗੋਰ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਡੋਲ ਅਤੇ ਅਡਿਗ ਕੁਰਬਾਨੀ ਦੀ ਉਸਤਤੀ ਕਰਦੇ ਹੋਏ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੇ ਦਸਵੇਂ ਪਾਤਿਸ਼ਾਹ ਦੇ ਮਿਸ਼ਨ ਪ੍ਰਤੀ ਵਫਾਦਾਰੀ ਦੀ ਉਪਮਾ ਵਿਚ 'ਬੰਦੀ ਬੀਰ' ਕਵਿਤਾ ਲਿਖੀ ਹੈ। ਇਸ ਤਰ੍ਹਾਂ ਹੀ ਪੰਜਾਬੀ ਦੇ ਪ੍ਰਸਿੱਧ ਕਵੀ ਆਤਮ-ਹਮਰਾਹੀ ਨੇ ਮਹਾਨ ਸ਼ਹੀਦ ਬਾਬਾ ਬੰਦਾ ਸਿੰਘ ਬਹਾਦਰ ਦੀ ਅਦੁੱਤੀ ਕੁਰਬਾਨੀ ਦੇ ਸਨਮੁੱਖ 'ਬਾਬਾ ਬੰਦਾ ਸਿੰਘ ਬਹਾਦਰ' ਦੇ ਸਿਰਲੇਖ ਹੇਠ ਆਪਣੀ ਕਵਿਤਾ ਰਾਹੀਂ ਇਸ ਮਹਾਨ ਸ਼ਹੀਦ ਨੂੰ ਖਿਰਾਜੇ ਅਕੀਦਤ ਪੇਸ਼ ਕੀਤਾ ਸੀ।

ਰਬਿੰਦਰ ਨਾਥ ਟੈਗੋਰ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਲਾਸਾਨੀ ਤੇ ਲਾਫਾਨੀ ਮਿਸ਼ਨ ਬਾਰੇ ਵੀ ਬੇਮਿਸਾਲ ਕਵਿਤਾ ਲਿਖੀ ਹੈ। ਉਨ੍ਹਾਂ ਦੀ ਬਾਬਾ ਬੰਦਾ ਬਹਾਦਰ ਦੀ ਕੁਰਬਾਨੀ ਸਬੰਧੀ 'ਬੰਦੀ ਬੀਰ' ਕਵਿਤਾ ਬੰਗਾਲ ਦੇ ਕ੍ਰਾਂਤੀਕਾਰੀ ਸੁਤੰਤਰਤਾ ਸੰਗਰਾਮੀਆਂ ਦੇ ਲਈ ਰਾਸ਼ਟਰੀ ਗੀਤ ਦੇ ਤੁਲ ਸਾਬਿਤ ਹੋਈ। ਉਥੇ ਦੇ ਕ੍ਰਾਂਤੀਕਾਰੀਆਂ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਮਿਸ਼ਨ ਨੂੰ ਅੱਗੇ ਤੋਰਨ ਤੇ ਸਰਹਿੰਦ ਦੀ ਲੜਾਈ ਦੇ ਮਹਾਨ ਜੇਤੂ ਅਤੇ ਦਸਵੇਂ ਪਾਤਿਸ਼ਾਹ ਦੇ ਨਿਸ਼ਕਾਮ ਸੇਵਕ ਦੀ ਕੁਰਬਾਨੀ ਨੂੰ ਆਪਣਾ ਅਕੀਦਾ ਬਣਾਇਆ।

ਪਰ ਕੁਦਰਤ ਦੀ ਇਹ ਵੀ ਅਣਹੋਣੀ ਹੈ ਕਿ ਅਸੀਂ ਗੁਰੂ ਦੇ ਉਸ ਮਹਾਨ ਬੰਦੇ ਨੂੰ ਉਸ ਦਾ ਬਣਦਾ ਯੋਗ ਸਥਾਨ ਨਹੀਂ ਦੇ ਸਕੇ। ਅਸੀਂ ਬਹੁਤ ਘੱਟ ਹੀ ਬਾਬਾ ਬੰਦਾ ਸਿੰਘ ਬਹਾਦਰ ਦੀ ਗੁਰੂ ਗੋਬਿੰਦ ਤੋਂ ਬਾਅਦ ਸਿੱਖਾਂ ਵੱਲੋਂ ਮੁਗਲਾਂ 'ਤੇ ਪ੍ਰਾਪਤ ਕੀਤੀ 'ਪਹਿਲੀ ਜਿੱਤ' ਨੂੰ 12 ਮਈ ਦੇ ਦਿਨ ਚਪੜ ਚਿੜੀ ਦੇ ਮੈਦਾਨ ਵਿਚ ਮਨਾਉਂਦੇ ਹਾਂ। ਇਸ ਤਰ੍ਹਾਂ ਹੀ ਬਾਬਾ ਬੰਦਾ ਸਿੰਘ ਬਹਾਦਰ ਦੀ ਗੁਰੂ ਪ੍ਰਤੀ ਵਫਾਦਾਰੀ ਅਤੇ ਵਫਾਦਾਰੀ ਨੂੰ ਨਿਭਾਉਣ ਦੀ ਖਾਤਿਰ ਕੀਤੀ ਕੁਰਬਾਨੀ ਨੂੰ ਵੀ ਅਸੀਂ ਬਹੁਤ ਘੱਟ ਯਾਦ ਕਰਦੇ ਹਾਂ। ਮਿਸਾਲ ਵਜੋਂ ਅਸੀਂ ਕਦੇ-ਕਦਾਈਂ ਹੀ 9 ਜੂਨ ਨੂੰ ਉਨ੍ਹਾਂ ਦੇ ਸ਼ਹੀਦੀ ਦਿਨ ਵਜੋਂ ਮਨਾਉਂਦੇ ਹਾਂ। ਇਸ ਤੋਂ ਵੱਧ ਹੋਰ ਅਲੋਕਾਰੀ ਵਾਲੀ ਗੱਲ ਕੀ ਹੋਵੇਗੀ ਕਿ ਚੰਡੀਗੜ੍ਹ ਤੋਂ 10 ਕਿਲੋਮੀਟਰ ਦੀ ਦੂਰੀ 'ਤੇ ਚਪੜ ਚਿੜੀ ਦੇ ਮੈਦਾਨ ਬਾਰੇ ਸਿਰਫ ਸੈਂਕੜਿਆਂ ਦੀ ਗਿਣਤੀ ਵਿਚ ਹੀ ਲੋਕਾਂ ਨੂੰ ਜਾਣਕਾਰੀ ਹੋਵੇਗੀ ਅਤੇ ਉਸ ਤੋਂ ਵੀ ਘੱਟ ਲੋਕਾਂ ਨੇ ਚਪੜ ਚਿੜੀ ਦੇ ਮੈਦਾਨ ਦੀ ਪਵਿੱਤਰ ਮਿੱਟੀ ਨੂੰ ਨੱਤ-ਮਸਤਕ ਹੋਣ ਦੀ ਖੇਚਲ ਕੀਤੀ ਹੋਵੇਗੀ।

ਇਥੇ ਜ਼ਿਕਰਯੋਗ ਹੈ ਕਿ ਅਸੀਂ ਬੇਸ਼ੱਕ ਬਾਬਾ ਬੰਦਾ ਬਹਾਦਰ ਨੂੰ ਸ਼ੁਰੂ ਤੋਂ ਹੁਣ ਤੱਕ ਅਣਗੌਲਿਆ ਰੱਖਿਆ ਹੈ। ਪਰ ਇਤਿਹਾਸ ਗਵਾਹ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਵਰੋਸਾਇਆ ਇਹ ਗੁਰੂ ਦਾ ਮਹਾਨ ਜਰਨੈਲ ਸਿੱਖ ਕੌਮ ਦਾ ਪਹਿਲਾ ਸਮਰਾਟ ਬਣਿਆ। ਜਿਸ ਦੇ ਤਪ ਤੇ ਤੇਜ ਦੀ ਬੁਨਿਆਦ ਉਤੇ 18ਵੀਂ ਸਦੀ ਵਿਚ ਸਿੱਖਾਂ ਲਈ ਬੇਹੱਦ ਖੌਫਨਾਕ ਹਾਲਾਤਾਂ ਦੇ ਬਾਵਜੂਦ ਵੀ 12 ਮਿਸਲਾਂ ਦੇ ਸਰਦਾਰਾਂ ਨੇ ਆਪਣੇ ਰਾਜ ਕਾਇਮ ਕੀਤੇ।

ਪੰਜਾਬ ਦੇ ਇਤਿਹਾਸ ਵਿਚ ਕਾਲੇ-ਸਿਆਹ ਦਿਨਾਂ ਦੇ ਸਮੇਂ ਜਿਉਂਦੀ-ਜਾਗਦੀ ਪੰਜਾਬੀ ਕੌਮ ਦੀਆਂ ਕੁਰਬਾਨੀਆਂ ਤੇ ਪੰਜਾਬੀਆਂ ਦੀ ਬਹਾਦਰੀ ਭਰਪੂਰ ਕਾਰਨਾਮੇ ਰੰਗ ਲਿਆਏ। ਕਵੀਆਂ ਤੇ ਕਵੀਸ਼ਰਾਂ ਨੇ ਪੰਜਾਬੀ ਜਰਵਾਣਿਆਂ ਦੀ ਸੂਰਮਗਤੀ ਦੇ ਕਿੱਸੇ-ਕਹਾਣੀਆਂ ਲੋਕ ਵਾਰਾਂ ਦੇ ਰੂਪ ਵਿਚ ਇਉਂ ਗਾਏ।

ਤੇਰੇ ਖੰਡੇ ਨੇ ਜਿਨ੍ਹਾਂ ਦੇ ਮੂੰਹ ਮੋੜੇ, ਅੱਜ ਫੇਰ ਸਾਨੂੰ ਲਲਕਾਰਦੇ ਨੇ,
ਬਾਜਾਂ ਵਾਲਿਆ ਬਾਜ ਨੂੰ ਭੇਜ ਮੁੜਕੇ, ਪਏ ਤਿੱਤਰ ਉਡਾਰੀਆਂ ਮਾਰਦੇ ਨੇ।



ਸ਼ਾਇਰਾਂ ਨੇ ਫਿਰ ਕੌਮ ਦੇ ਜਰਵਾਣਿਆਂ ਤੇ ਮਰਜੀਵੜਿਆਂ ਦੇ ਸਬਰ ਤੇ ਬਹਾਦਰੀ ਦੇ ਕਲਾਮ ਇਸ ਤਰ੍ਹਾਂ ਲਿਖੇ:

ਵੱਟੇ ਓਸ ਹੀ ਬੇਰੀ ਨੂੰ ਪੈਂਦੇ, ਜਿਸ ਬੇਰੀ ਦੇ ਮਿੱਠੇ ਬੇਰ ਹੁੰਦੇ।
ਮੁਸੀਬਤਾਂ ਓਸ ਹੀ ਕੌਮ 'ਤੇ ਪੈਂਦੀਆਂ ਨੇ, ਜਿਸ ਕੌਮ ਦੇ ਮਰਦ ਦਲੇਰ ਹੁੰਦੇ।
ਕੌਣ ਪੁੱਛਦੈ ਕਾਵਾਂ ਤੇ ਗਿੱਦੜਾਂ ਨੂੰ, ਕੈਦ ਪਿੰਜਰੇ ਬਾਜ ਤੇ ਸ਼ੇਰ ਹੁੰਦੈ।

ਫਿਰ ਮਹਾਨ ਪੰਜਾਬੀਆਂ ਦੀਆਂ ਲਾਸਾਨੀ ਤੇ ਲਾਫ਼ਾਨੀ ਕੁਰਬਾਨੀਆਂ ਤੇ ਘਾਲਣਾਵਾਂ ਰੰਗ ਲਿਆਈਆਂ ਤੇ ਮਹਾਨ ਪੰਜਾਬੀ ਸਪੂਤ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਆਇਆ। ਇਨ੍ਹਾਂ ਮਿਸਲਾਂ ਸਿੱਖ ਕੌਮ ਦੇ ਜਥੇਦਾਰਾਂ ਨੂੰ ਇਕੱਲੇ ਕਰਕੇ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਵਿਚ ਸਭ ਤੋਂ ਪਹਿਲਾ ਤੇ ਆਖਰੀ ਸਿੱਖ ਸਮਾਰਾਜ ਕਾਇਮ ਕੀਤਾ। ਇਸ ਸਿਖ ਰਾਜ ਦੀਆਂ ਗੂੰਜਾਂ ਚੌਹਕੁੰਟੀ ਪਈਆਂ।

ਉਸ ਸਮੇਂ ਦੀ ਹਿੰਦੋਸਤਾਨ ਦੀ ਸਭ ਤੋਂ ਵੱਧ ਤਾਕਤਵਰ ਅੰਗਰੇਜ਼ ਹਕੂਮਤ ਜਿਸ ਬਾਰੇ ਕਿਹਾ ਕਿਹਾ ਜਾਂਦਾ ਸੀ ਕਿ ਉਨ੍ਹਾਂ ਦਾ ਰਾਜ ਸਾਰੀ ਦੁਨੀਆਂ ਵਿਚ ਸੀ। ਇਸ ਲਈ ਅੰਗਰੇਜ਼ਾਂ ਦੇ ਰਾਜ ਵਿਚ ਸੂਰਜ ਛਿਪਦਾ ਹੀ ਨਹੀਂ ਸੀ। ਇਸ ਤਰ੍ਹਾਂ ਹੀ ਅਫਗਾਨਿਸਤਾਨ ਦੇ ਪਠਾਨਾਂ ਦੀ ਬਹਾਦਰੀ ਬਾਰੇ ਕਿਹਾ ਜਾਂਦਾ ਸੀ ਕਿ ਉਨ੍ਹਾਂ ਦਾ ਨਾਂ ਸੁਣਦੇ ਹੀ ਹਥਿਆਰ ਡਿੱਗ ਪੈਂਦੇ ਹਨ। ਪਰ ਇਤਿਹਾਸ ਸ਼ਾਹਦੀ ਭਰਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੋਂ ਅੰਗਰੇਜ਼ ਹਕੂਮਤ ਤੇ ਪਠਾਨ ਵੀ ਤਹਿੰਦੇ ਸਨ। ਇਸ ਤੋਂ ਵੱਡੀ ਗੱਲ ਕੀ ਹੋਵੇਗੀ ਕਿ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਹੁਣ ਤੱਕ ਵੀ ਸਦੀਆਂ ਤੋਂ ਹੋ ਰਹੇ ਇਸ ਪਾਸੇ ਤੋਂ ਭਾਰਤ ਉਤੇ ਧਾੜਵੀਆਂ ਦੇ ਹਮਲੇ ਕਦੇ ਨਹੀਂ ਹੋਏ।

ਇਤਿਹਾਸ ਗਵਾਹ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪੰਜਾਬੀਆਂ ਦਾ ਆਪਣਾ ਖੁਦ ਮੁਖਤਿਆਰ ਰਾਜ ਸਿੱਖ ਸਾਮਰਾਜ ਦੇ ਰੂਪ ਵਿਚ ਅਟਕ ਦਰਿਆ ਤੋਂ ਪਾਰ ਅਫਗਾਨਿਸਤਾਨ ਦੀਆਂ ਹੱਦਾਂ ਤਕ ਫੈਲਿਆ ਹੋਇਆ ਸੀ। ਇਸ ਸਮੇਂ ਹਰੀ ਸਿੰਘ ਨਲਵਾ, ਅਕਾਲੀ ਫੂਲਾ ਸਿੰਘ, ਸ੍ਰ ਸ਼ਾਮ ਸਿੰਘ ਅਟਾਰੀਵਾਲੇ ਜਿਹੇ ਕਿੰਨੇ ਹੀ ਹੋਰ ਜਾਂਬਾਜ਼ ਜਰਨੈਲਾਂ, ਸਿਖਾਂ ਤੇ ਪੰਜਾਬੀ ਯੋਧਿਆਂ ਨੇ ਪੰਜਾਬੀ ਸਭਿਅਤਾ ਅਤੇ ਪੰਜਾਬੀਅਤ ਦੇ ਝੰਡੇ ਲਹਿਰਾਏ। ਇਸ ਪ੍ਰਥਾਇ ਕਿਸੇ ਨੇ ਕਿੰਨਾ ਸੋਹਣਾ ਕਿਹਾ ਹੈ :

"ਖ਼ੈਬਰ ਤੋਂ ਗੰਗੋਜਮਨ ਤਾਂਈ ਸਰਸਵਤੀ ਤੇ ਸਤਲੁਜ-ਸਿੰਧ ਕਿਨਾਰੇ।
ਤੁਹਾਡੀਆਂ ਸ਼ੂਕਦੀਆਂ ਤੇਗਾਂ ਦੀਆਂ ਧਮਕਾਂ ਸੰਗ ਗੂੰਜੇ ਸਾਗਰ ਸਾਰੇ।"

ਇਸ ਸੰਦਰਭ ਵਿਚ ਹੀ ਕਿਹਾ ਗਿਆ ਹੈ ਕਿ "ਕਿਵੇਂ ਝੂਲਿਆ ਤਖਤ ਲਾਹੌਰ ਉਤੇ, ਕਦੇ ਕੇਸਰੀ ਸੋਹਣੇ ਨਿਸ਼ਾਨ ਤੋਂ ਪੁੱਛ?"

ਉਪਰੋਕਤ ਪ੍ਰਸੰਗ ਵਿਚ ਇਥੇ ਇਹ ਬਹੁਤ ਹੀ ਸੰਜਿਦਗੀ ਨਾਲ ਵਿਚਾਰਣ ਵਾਲੀ ਗੱਲ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬੀਆਂ ਅਤੇ ਖਾਸ ਤੌਰ 'ਤੇ ਸਿੱਖਾਂ ਦੀ ਅਗਵਾਈ ਕਰਕੇ ਪੰਜਾਬ ਦੇ ਲੋਕਾਂ ਨੂੰ ਸਦੀਆਂ ਤੋਂ ਬਾਅਦ ਅਜ਼ਾਦੀ ਦਿਵਾਈ। ਉਸ ਨੇ ਭਾਰਤ ਤੇ ਪੰਜਾਬ ਦੇ ਲੜਾਈਆਂ ਦੇ ਇਤਿਹਾਸ ਵਿਚ 700 ਸਾਲਾਂ ਦੀਆਂ ਹਾਰਾਂ ਦੇ ਇਤਿਹਾਸ ਤੋਂ ਬਾਅਦ ਸਰਹਿੰਦ ਫਤਹਿ ਨੂੰ ਲੋਕਾਂ ਦੀ ਪਹਿਲੀ ਵੱਡੀ ਇਤਿਹਾਸਕ ਜਿਤ ਹੋਣ ਦਾ ਮਾਣ ਦਿੱਤਾ। ਇਸ ਤਰਾਂ ਇਹ ਅਲੌਕਿਕ ਸਰਹਿੰਦ ਫਤਹਿ ਹੱਕ-ਬ-ਜਾਨਬ ਹੀ ਭਾਰਤ ਦੀ ਅਜ਼ਾਦੀ ਦੀ ਪਹਿਲੀ ਜੰਗ ਬਣਦੀ ਹੈ।

ਪਰ ਅਫਸੋਸ ਦੀ ਗੱਲ ਹੈ ਕਿ ਆਪਣੇ ਜੀਵਨ ਦੇ ਕਾਰਨਾਮਿਆਂ ਤੇ ਸ਼ਹੀਦੀ ਦੀ ਬੇਮਿਸਾਲ ਦਾਸਤਾਨ ਤੋਂ ਬਾਅਦ ਵੀ ਬਾਬਾ ਬੰਦਾ ਸਿੰਘ ਬਹਾਦਰ ਜਾਣ-ਬੁੱਝ ਕੇ ਅਣਗੌਲਿਆ ਕੀਤਾ ਗਿਆ ਹੈ। ਬਾਬਾ ਬੰਦਾ ਸਿੰਘ ਦੇ ਜ਼ਾਲਮ ਮੁਗਲ ਸਲਤਨਤ ਦੇ ਦੁਸ਼ਮਣਾਂ ਅਤੇ ਉਸ ਵਕਤ ਦੇ ਅਜ਼ਾਦਾਨਾ ਰਾਏ ਰੱਖਣ ਵਾਲੇ ਅੰਗਰੇਜ਼ ਰਿਪੋਰਟਰਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੇ ਆਪਣੇ ਗੁਰੂ ਪ੍ਰਤੀ ਸਨਮੁੱਖ ਤੇ ਵਫਾਦਾਰ ਹੋਣ ਦੇ ਸਿਦਕ ਤੇ ਸਿਰੜ ਨੂੰ ਲਿਖਤੀ ਤੌਰ 'ਤੇ ਮੰਨਿਆ ਹੈ। ਪਰ ਪਤਾ ਨਹੀਂ ਕੁਦਰਤ ਨੂੰ ਕੀ ਮਨਜ਼ੂਰ ਰਿਹਾ ਹੈ ਕਿ ਅਸੀਂ ਉਨ੍ਹਾਂ ਨੂੰ ਉਸ ਸਮੇਂ ਤੋਂ ਲੈ ਕੇ ਹੁਣ ਤੱਕ ਉਨ੍ਹਾਂ ਦੇ ਗੁਰੂ ਪ੍ਰਤੀ ਸਨਮੁੱਖ ਤੇ ਮਨਮੁੱਖ ਹੋਣ ਦੇ ਸਵਾਲਾਂ ਦੇ ਵਿਚੋਂ ਹੀ ਨਹੀਂ ਕੱਢ ਸਕੇ। ਇਤਿਹਾਸ ਗਵਾਹ ਹੈ ਕਿ ਉਨ੍ਹਾਂ ਨੂੰ ਉਦੋਂ ਤੋਂ ਹੁਣ ਤੱਕ ਗੁਰੂ ਪ੍ਰਤੀ ਮਨਮੁੱਖ ਗਰਦਾਨਣ ਵਾਲੇ ਆਪਣੇ ਆਪ ਨੂੰ ਉਨ੍ਹਾਂ ਦੀ ਕੁਰਬਾਨੀ ਦੇ ਸਨਮੁੱਖ ਰਾਈ ਮਾਤਰ ਵੀ ਉਨ੍ਹਾਂ ਦੀ ਗੁਰੂ

ਪ੍ਰਤੀ ਸਵਾਸ ਗਰਾਸਾਂ ਤੱਕ ਨਿਭਾਈ ਸਿੱਖੀ ਦੇ ਤੁੱਲ ਨਹੀਂ ਬਣ ਸਕਦੇ।

ਅੱਜ ਵੀ ਪਹਿਲਾਂ ਨਾਲੋਂ ਵੀ ਵੱਧ ਇਸ ਸਬੰਧੀ ਬਖੇੜੇ ਹਨ। ਬੇਸ਼ੱਕ ਕੋਈ ਬਾਬਾ ਬੰਦਾ ਸਿੰਘ ਬਹਾਦਰ ਨੂੰ ਆਪਣੀ ਜਾਤ ਗੋਤ ਦਾ ਸਾਬਿਤ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਕੋਈ ਉਨ੍ਹਾਂ ਦਾ ਆਪਣੇ ਮੱਤ ਦਾ ਹੋਣ ਦਾ ਦਾਅਵਾ ਕਰ ਰਿਹਾ ਹੈ।

ਸ਼੍ਰੋਮਣੀ ਧਾਰਮਿਕ ਸੰਸਥਾਵਾਂ ਪੰਜਾਬ ਤੋਂ ਲੈ ਕੇ ਦਿੱਲੀ ਦੱਖਣ ਤੱਕ ਆਪਣੇ ਗੁਰੂ ਸਾਹਿਬਾਨ ਦੇ ਫਲਸਫੇ ਬਾਰੇ ਅਤੇ ਬਾਬਾ ਬੰਦਾ ਸਿੰਘ ਬਹਾਦਰ ਤੇ ਅਨੇਕਾਂ ਕੌਮੀ ਸ਼ਹੀਦਾਂ-ਮੁਰੀਦਾਂ ਬਾਰੇ ਬੱਸ ਦਿਖਾਵਾ ਮਾਤਰ ਹੀ ਚਿੰਤਾਤੁਰ ਜਾਪਦੇ ਹਨ। ਅਸਲੀ ਵਾ-ਵੇਲੇ ਤੇ ਝਮੇਲੇ ਤਾਂ ਜੱਗ ਜ਼ਾਹਿਰ ਹਨ।

ਬਾਬਾ ਬੰਦਾ ਸਿੰਘ ਬਹਾਦਰ ਦੀ 300 ਸਾਲਾ ਸ਼ਤਾਬਦੀ, ਸਰਹਿੰਦ ਦੀ ਪਹਿਲੀ ਫਤਿਹ ਤੇ ਉਨ੍ਹਾਂ ਦੀ ਆਪਣੀ ਤੇ ਉਨ੍ਹਾਂ ਦੇ ਸਾਥੀ ਸਿੰਘਾਂ ਦੀ ਕੁਰਬਾਨੀ 12 ਮਈ 2010 ਤੋਂ ਸਾਰਾ ਸਾਲ ਮਨਾਉਣ ਦਾ ਜ਼ਾਹਿਰਾ ਤੌਰ 'ਤੇ ਸੰਕਲਪ ਤਾਂ ਬਹੁਤ ਹੀ ਸ਼ਲਾਘਾਯੋਗ ਹੈ। ਪਰ ਜੇ ਸਰਵ ਵਿਆਪੀ ਸਿੱਖ ਫਲਸਫੇ ਤੇ ਸਾਡੇ ਕੌਮੀ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਨੂੰ ਅਸੀਂ ਸ਼ੁਰੂਆਤ ਵਜੋਂ ਸਹੀ ਪਰਿਪੇਖ ਵਿਚ ਪੰਜਾਬ ਵਿਚ ਹੀ ਨਾ ਦੱਸ ਸਕੇ ਤਾਂ 1969 ਤੋਂ ਲੈ ਕੇ ਹੁਣ ਤੱਕ ਮਨਾਈਆਂ 14-15 ਇਤਿਹਾਸ ਸ਼ਤਾਬਦੀਆਂ ਵਾਂਗ ਇਹ ਵੀ ਇਕ ਵਰ੍ਹਾ ਕਿਸੇ ਵੀ ਸੰਵੇਦਨਾਹੀਣ ਮਨੁੱਖ ਦੀ ਜ਼ਿੰਦਗੀ ਵਾਂਗ ਅਜਾਈਂ ਤੇ ਬੇਅਰਥ ਸਾਬਿਤ ਹੋਵੇਗਾ।

ਹੁਣ ਸਮਾਂ ਹੈ ਕਿ ਸਰਕਾਰ ਨੇ ਜਦੋਂ ਪੰਜਾਬ ਦੇ ਧਾਰਮਿਕ, ਇਤਿਹਾਸਕ ਅਤੇ ਸਭਿਆਚਾਰਕ ਵਿਰਸੇ ਵਿਰਾਸਤ ਦੀ ਨਿਸ਼ਾਨਦੇਹੀ ਅਤੇ ਲੋੜੀਂਦੀ ਸੇਵਾ ਸੰਭਾਲ ਦਾ ਸੰਕਲਪ ਕੀਤਾ ਹੈ ਤਾਂ ਅਸੀਂ ਚੱਪੜ ਚਿੜੀ ਦੇ ਸਥਾਨ ਤੋਂ ਫਤਿਹਗੜ੍ਹ ਸਾਹਿਬ, ਮੋਰਿੰਡਾ, ਚਮਕੌਰ ਸਾਹਿਬ, ਰੂਪਨਗਰ, ਕੀਰਤਪੁਰ ਸਾਹਿਬ ਅਤੇ ਆਨੰਦਪੁਰ ਸਾਹਿਬ ਦੇ ਸਾਰੇ ਇਤਿਹਾਸਕ ਸਥਾਨਾਂ ਸਬੰਧੀ ਜਨਤਕ ਪੱਧਰ 'ਤੇ ਜਾਣਕਾਰੀ ਦਿੰਦੇ ਹੋਏ, ਇਨ੍ਹਾਂ ਸਥਾਨਾਂ ਨੂੰ ਇਨ੍ਹਾਂ ਦੀ ਮਹਾਨਤਾ ਅਨੁਸਾਰ ਕੌਮੀ ਯਾਦਗਾਰਾਂ ਦਾ ਦਰਜਾ ਦੇਣ ਦੇ ਉਪਰਾਲੇ ਕਰੀਏ।

ਵੈਸੇ ਤਾਂ ਪੰਜਾਬ ਦੀ ਚੱਪਾ-ਚੱਪਾ ਸਰਜ਼ਮੀਨ; ਬੇਅੰਤ ਸ਼ਹੀਦਾਂ ਅਤੇ ਉਨ੍ਹਾਂ ਦੀਆਂ ਕੁਰਬਾਨੀਆਂ ਦੀ ਗੁਆਹ ਹੈ। ਸਾਡੀ ਨਿਤਾ ਪ੍ਰਤੀ ਦੀ ਅਰਦਾਸ ਵਿਚ ਇਨ੍ਹਾਂ ਲਾਸਾਨੀ ਕੁਰਬਾਨੀ ਦੇ ਪੁੰਜਾਂ ਦਾ ਜ਼ਿਕਰ ਦਿਨ ਪ੍ਰਤੀ ਦਿਨ ਕਈ ਵਾਰ ਹੁੰਦਾ ਹੈ। ਪਰ ਅਸੀਂ ਨਾ ਮਾਤਰ ਹੀ ਆਪਣੀ ਅਰਦਾਸ ਵਿਚ ਸ਼ਹੀਦਾਂ ਮੁਰੀਦਾਂ ਪ੍ਰਤੀ ਕੀਤੀ ਉਪਮਾ ਨੂੰ ਆਪਣੇ ਮਨਾਂ ਵਿਚ ਵਸਾਉਂਦੇ ਹਾਂ। ਸ਼ਾਇਦ ਇਹ ਹੀ ਕਾਰਨ ਹੈ ਕਿ ਅਜੋਕੇ ਯੁਗ ਦੀ ਤੇਜ਼-ਰਫਤਾਰੀ ਅਤੇ ਤਰੱਕੀ ਦੇ ਸਨਮੁੱਖ ਅਸੀਂ ਬੇਮਤਲਬ ਜਿਹਾ ਹੀ ਆਪਣੇ

ਮਹਾਨ ਵਿਰਸੇ ਅਤੇ ਕੌਮੀ ਸਨਮਾਨ ਨੂੰ ਅੱਖੋਂ-ਪਰੋਖੇ ਕਰ ਰਹੇ ਹਾਂ। ਜਿਸ ਦੇ ਨਤੀਜੇ ਵਜੋਂ ਅੱਜ ਸਾਡਾ ਸਮਾਜ ਉੱਚੀਆਂ-ਸੁੱਚੀਆਂ ਕਦਰਾਂ ਤੋਂ ਅਣਜਾਣ ਬਣ ਕੇ ਬੇਮੁਹਾਰਾ ਹੀ ਔਝੜ ਰਾਹ ਪਿਆ ਹੋਇਆ ਹੈ। ਜਿਸ ਦਾ ਖਮਿਆਜ਼ਾ ਦੇਸ਼ ਤੇ ਕੌਮ ਨੂੰ ਭੁਗਤਣਾ ਪੈ ਸਕਦਾ ਹੈ।

ਖੈਰ! ਰੱਬ ਮਿਹਰ ਕਰੇ ਨਹੀਂ ਤਾਂ ਕਿਤੇ ਅਲਾਮਾ ਇਕਬਾਲ ਦਾ ਬਹੁਤ ਪਹਿਲਾਂ ਜ਼ਾਹਿਰ ਕੀਤਾ ਦੇਸ਼ ਤੇ ਕੌਮ ਦੀ ਤਕਦੀਰ ਸਬੰਧੀ ਖਦਸ਼ਾ ਸੱਚ ਹੀ ਨਾ ਹੋ ਜਾਵੇ। ਜਿਵੇਂ ਕਿ ਇਕਬਾਲ ਨੇ ਕਿਹਾ ਸੀ -

ਵਤਨ ਕੀ ਫਿਕਰ ਕਰ ਨਾਦਾਂ, ਮੁਸੀਬਤ ਆਨੇ ਵਾਲੀ ਹੈ।
ਤੇਰੀ ਬਰਬਾਦੀਉਂ ਕੇ ਮਸ਼ਵਰੇ ਹੈਂ ਆਸਮਾਨੋਂ ਮੇਂ”

ਇਸ ਪੱਖੋਂ ਸਾਨੂੰ ਸੰਭਲਣ ਦੀ ਲੋੜ ਹੈ। ਦੁਨੀਆਂ ਦੇ ਪ੍ਰਸਿੱਧ ਵਿਦਵਾਨ ਕਵੀ ਟੀ.ਐੱਸ. ਐਲੀਅਟ ਦੀ ਹੀ ਇਹ ਗੱਲ ਮੰਨ ਲਈਏ। ‘ਇਸ ਤੋਂ ਪਹਿਲਾਂ ਕਿ ਬਹੁਤ ਦੇਰ ਹੋ ਜਾਵ। ਕਿ ਆਓ! ਹੁਣ ਹੀ ਕੁਝ ਕਰੀਏ’।

ਅਕਾਲ ਪੁਰਖ ਦੇ ਦਰਿ ’ਤੇ ਸਮੁੱਚੀ ਕੌਮ ਤਨੋਂ-ਮਨੋਂ ਗੁਰੂ ਸਾਹਿਬਾਨ ਦੇ ਪੁਰਬਾਂ ਅਤੇ ਸਿੱਖ ਇਤਿਹਾਸਕ ਸ਼ਤਾਬਦੀਆਂ ਮਨਾਉਂਦੇ ਹੋਏ ਹੀ ਅਰਦਾਸ ਜੋਦੜੀ ਕਰੇ ਕਿ ਸਰਵ ਸ਼ਕਤੀਮਾਨ ਪਰਮਪਿਤਾ ਪ੍ਰਮਾਤਮਾ ਸਾਨੂੰ ਬਾਬਾ ਨਾਨਕ ਦੀ ਸਿੱਖਿਆ ‘ਕਿਵ ਸਚਿਆਰਾ ਹੋਈਐ ਕਿਵ ਕੂੜੇ ਤੂਟੇ ਪਾਲਿ॥’ ਅਤੇ ‘ਮਨਿ ਜੀਤੈ ਜਗਿ ਜੀਤੁ’ ਨੂੰ ਸਮਝਣ ਤੇ ਆਪਣੇ ਜੀਵਨਾਂ ਵਿਚ ਧਾਰਨੀ ਬਣਨ ਦੀ ਸੋਝੀ ਦੇ ਘਰ ਲਿਆਵੇ।



# ਅਣਗੌਲਿਆ ਸ਼ਹੀਦ
# ਬਾਬਾ ਬੰਦਾ ਸਿੰਘ ਬਹਾਦਰ



ਅਣਗੌਲਿਆ ਸ਼ਹੀਦ ਬਾਬਾ ਬੰਦਾ ਸਿੰਘ ਬਹਾਦਰ

ਮਨੁੱਖਤਾ ਦੇ ਇਤਿਹਾਸ ਵਿਚ ਰੱਬ ਦੇ ਬੰਦਿਆਂ ਦੀ ਤਕਦੀਰ ਤੇ ਤਦਬੀਰ ਦੀ ਵੀ ਇਕ ਅਨੋਖੀ ਹੀ ਕਹਾਣੀ ਹੈ। ਰੱਬੀ ਰਜ਼ਾ ਦੀ ਇਕ ਅਲੌਕਿਕ ਸਿਮਤ ਇਹ ਵੀ ਹੈ ਕਿ ਮਨੁੱਖਤਾ ਦੇ ਲਿਖੇ ਇਤਿਹਾਸ ਵਿਚ ਈਸਾ ਮਸੀਹ ਦੇ ਸਮੇਂ ਤੋਂ ਲੈ ਕੇ ਹੁਣ ਤੱਕ ਹੱਕ-ਸੱਚ ਦੇ ਰਖਵਾਲਿਆ ਨੂੰ ਸੂਲ਼ੀ 'ਤੇ ਚੜ੍ਹਨਾ ਪਿਆ ਹੈ। ਪਰ ਇਹ ਵੀ ਕੁਦਰਤ ਦੀ ਵਿਡੰਬਣਾ ਹੈ ਕਿ ਜਿਹੜੀ ਲੋਕਾਈ ਦੇ ਲਈ ਉਹ ਮਸੀਹਾ ਬਣ ਕੇ ਆਏ; ਉਸ ਦੁਨੀਆਂ ਨੇ ਹੀ ਉਨ੍ਹਾਂ ਨੂੰ ਆਪਣੀ ਬੇਰੁਖ਼ੀ ਅਤੇ ਆਪਣੀ ਅਕ੍ਰਿਤਘਣਤਾ ਦੇ ਕਾਰਨ ਉਨ੍ਹਾਂ ਨੂੰ ਢੇਰ ਚਿਰ ਅਣਗੌਲੇ ਰੱਖ ਕੇ ਵਿਸਾਰ ਦਿੱਤਾ।

ਇਕ ਪਾਸੇ ਦੁਨੀਆਂ ਇਹ ਵੀ ਕਹਿੰਦੀ ਹੈ ਕਿ ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ-ਮੁਰੀਦਾਂ ਨੂੰ ਵਿਸਾਰ ਦਿੰਦੀਆਂ ਹਨ, ਉਹ ਵੀ ਸਫਾ ਹਸਤੀ ਤੋਂ ਮਿਟ ਜਾਂਦੀਆਂ ਹਨ। ਪਰ ਇਸ ਦੇ ਬਾਵਜੂਦ ਵੀ ਪਤਾ ਨਹੀਂ ਇਹ ਕਿਹੋ ਜਿਹੀ ਇਲਾਹੀ ਰਜ਼ਾ ਹੈ ਕਿ ਈਸਾ ਮਸੀਹ ਤੋਂ ਲੈ ਕੇ ਅਜੋਕੇ ਸਮੇਂ ਤੱਕ ਕੌਮ ਦੇ ਸ਼ਹੀਦਾਂ-ਮੁਰੀਦਾਂ ਨੂੰ ਦੁਨੀਆਂ ਨੇ ਅਕਸਰ ਭੁਲਾਇਆ ਤੇ ਵਿਸਾਰਿਆ ਹੀ ਹੈ। ਹਾਂ! ਇੰਨਾ ਜ਼ਰੂਰ ਹੈ ਕਿ ਕਦੇ-ਕਦੇ ਕੁਝ ਮਜਬੂਰੀ ਮਾਤਰ ਸ਼ਹੀਦੀ ਪਹਿਰਿਆਂ ਦੇ ਤਹਿਤ ਕਿਸੇ ਵਿਖਾਵੇ ਵਜੋਂ ਅਸੀਂ

ਕੌਮੀ ਦਿਹਾੜੇ ਜਾਂ ਸ਼ਤਾਬਦੀਆਂ ਮਨਾਉਣ ਵੇਲੇ ਆਪਣੇ ਭਾਸ਼ਣਾਂ ਅਤੇ ਦਮਗਜਿਆਂ ਵਿਚ ਸ਼ਹੀਦਾਂ ਦਾ ਕੋਈ ਜ਼ਿਕਰ ਛੇੜਦੇ ਹਾਂ। ਪਰ ਸਮੁੱਚੇ ਤੌਰ 'ਤੇ ਕੌਮ ਦੇ ਇਨ੍ਹਾਂ ਸ਼ਹੀਦਾਂ ਦੀਆਂ ਲਾਸਾਨੀ ਕੁਰਬਾਨੀਆਂ ਸਾਡੀ ਮਾਨਸਿਕਤਾ ਜਾਂ ਸਾਡੀ ਚੇਤਨਾ ਦਾ ਅੰਗ ਨਹੀਂ ਬਣਦੀਆਂ।

ਇਥੋਂ ਤੱਕ ਕਿ ਆਜ਼ਾਦੀ ਦੇ 60-65 ਸਾਲਾਂ ਤੋਂ ਬਾਅਦ ਕੌਮੀ ਸਪੂਤਾਂ ਦੇ ਸੰਘਰਸ਼ ਤੇ ਕੁਰਬਾਨੀਆਂ ਸਾਡੇ ਸਾਹਿਤ ਅਤੇ ਇਤਿਹਾਸ ਦਾ ਹਿੱਸਾ ਨਹੀਂ ਬਣ ਸਕੀਆਂ। ਅਸੀਂ ਆਜ਼ਾਦ ਜ਼ਰੂਰ ਹੋ ਗਏ ਹਾਂ ਪਰ ਸਾਡੀ ਮਾਨਸਿਕਤਾ ਇਸ ਪੱਖੋਂ ਹਾਲੇ ਵੀ ਪੂਰੀ ਤਰ੍ਹਾਂ ਗੁਲਾਮ ਹੈ। ਅਸੀਂ ਆਪਣੇ ਰਹਿ ਚੁੱਕੇ ਹੁਕਮਰਾਨ ਮੁਗਲਾਂ ਅਤੇ ਅੰਗਰੇਜ਼ਾਂ ਨੇ ਸਾਨੂੰ ਜੋ ਸਾਹਿਤ-ਇਤਿਹਾਸ ਦਿੱਤਾ ਹੈ। ਉਸਦੇ ਹੀ ਸੋਹਲੇ ਆਪ ਗਾ ਰਹੇ ਹਾਂ ਅਤੇ ਅੱਗੇ ਆਪਣੇ ਬੱਚਿਆਂ ਨੂੰ ਯਾਦ ਕਰਵਾ ਰਹੇ ਹਾਂ। ਬੇਸ਼ੱਕ ਨਤੀਜੇ ਵਜੋਂ ਅੱਜ ਵੀ ਕੌਮ ਦਾ ਹਰ ਬਸ਼ਰ ਇਕ ਚਿੰਤਾ ਵਿਚ ਤੁਰਿਆ ਫਿਰਦਾ ਹੈ ਕਿ ਸਾਡੀਆਂ ਨੌਜਵਾਨ ਪੀੜ੍ਹੀਆਂ ਕਿਹੜੇ ਔਝੜ ਰਾਹ ਤੁਰੀਆਂ ਜਾ ਰਹੀਆਂ ਹਨ। ਪਰ ਇਹ ਛਿਨ ਮਾਤਰ ਜਿਹੀ ਚਿੰਤਾ ਜਿਵੇਂ ਸਾਡੇ ਲਈ ਕੋਈ ਬਹੁਤੀ ਅਹਿਮੀਅਤ ਨਹੀਂ ਰੱਖਦੀ, ਇਸ ਲਈ ਅਸੀਂ ਕਦੇ ਇਸ ਸੰਜੀਦਗੀ ਨਾਲ ਸੋਚਿਆ ਹੀ ਨਹੀਂ ਕਿ ਸਾਡੀ ਮੌਜੂਦਾ ਹਸਤੀ ਤੇ ਹੋਂਦ ਖ਼ਾਸ ਤੌਰ 'ਤੇ ਸਾਡੀ ਆਜ਼ਾਦੀ ਸਿਰਫ ਅਤੇ ਸਿਰਫ ਸਾਡੇ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਸਦਕਾ ਹੀ ਹੈ।

ਅਸੀਂ ਅਜਿਹੇ ਹੀ ਸਰਬੰਸਦਾਨੀ ਦਸਮੇਸ਼ ਪਿਤਾ ਵਲੋਂ ਵਰੋਸਾਏ ਉਨ੍ਹਾਂ ਦੇ ਬੰਦੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਉਨ੍ਹਾਂ ਦੇ ਜੀਵਨਕਾਲ ਤੋਂ ਲੈ ਕੇ ਹੁਣ ਤੱਕ ਜਿੰਨਾ ਵਿਸਾਰਿਆ ਤੇ ਅਣਗੌਲਿਆ ਕੀਤਾ ਹੈ, ਇੰਨੀ ਅਕ੍ਰਿਤਘਣਤਾ ਸ਼ਾਇਦ ਦੁਨੀਆਂ ਦੇ ਇਤਿਹਾਸ ਵਿਚ ਕਦੇ ਦੇਖਣ ਨੂੰ ਨਹੀਂ ਮਿਲੀ। ਇਥੇ ਮਨਾ ਨੂੰ ਥੋੜ੍ਹਾ ਜਿਹਾ ਰਹਾਓ ਦੇ ਕੇ ਵਿਚਾਰਨ ਵਾਲੀ ਗੱਲ ਹੈ ਕਿ ਸਾਡਾ ਮਾਨਸਿਕ ਵਰਤਾਰਾ ਤੇ ਕਿਰਦਾਰ ਅਜਿਹਾ ਕਿਉਂ ਹੈ? ਸ਼ਾਇਦ ਇਹ ਇਸ ਲਈ ਹੈ ਕਿ ਸਾਨੂੰ ਗੁਲਾਮ ਜ਼ਹਿਨੀਅਤ ਵਿਰਾਸਤ ਵਿਚ ਹੀ ਮਿਲੀ ਹੈ? ਪਰ ਮੇਰੇ ਵਿਚਾਰ ਵਿਚ ਇਸਦਾ ਮੁੱਖ ਕਾਰਨ ਇਹ ਹੈ ਕਿ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦਾ ਰਸਤਾ ਤਪ-ਤਿਆਗ ਤੇ ਕੁਰਬਾਨੀ ਦੀ ਘਾਟੀ ਵਿਚੋਂ ਦੀ ਗੁਜ਼ਰਦਾ ਹੈ ਤੇ ਸਾਡਾ ਦੁਨਿਆਵੀ ਰਾਹ ਤੇ ਚਲਣ ਸੁਆਰਥ, ਲਾਲਚ ਅਤੇ ਐਸ਼ੋ-ਇਸ਼ਰਤ ਦੀਆਂ ਮਾੜੀਆਂ ਵਾਦੀਆਂ ਵਿਚੋਂ ਲੰਘਦਾ ਹੈ। ਅਜਿਹੀ ਸੋਚ ਦੇ ਤਹਿਤ ਸਾਡੀ ਆਪਣੇ ਕੌਮੀ ਸਪੂਤਾਂ ਪ੍ਰਤੀ 'ਚੱਲ ਹੋਊ; ਸਾਨੂੰ ਕੀ' ਦੀ ਪ੍ਰਵਿਰਤੀ ਬਣੀ ਹੋਈ ਹੈ। ਅਜੋਕੇ ਰਾਜ-ਭਾਗ ਦੇ ਵਰਤਾਰੇ ਵਿਚ ਨੀਤੀ ਦੀ ਥਾਂ 'ਤੇ ਕੂਟਨੀਤੀ ਦਾ ਬੋਲਬਾਲਾ ਹੈ। ਅਸੀਂ ਸ਼ਹੀਦਾਂ ਵਿਚ ਵੀ ਵੰਡੀਆਂ ਪਾਉਣ ਤੋਂ ਗੁਰੇਜ਼ ਨਹੀਂ ਕਰਦੇ। ਅਸੀਂ ਉਨ੍ਹਾਂ ਨੂੰ ਆਪਣਾ ਬਣਾਉਣ ਲਈ ਵੰਡੀਆਂ ਪਾਉਂਦੇ ਹਾਂ ਤੇ ਇਸ

ਪ੍ਰਕਿਰਿਆ ਵਿਚ ਸਾਡੇ ਕੌਮੀ ਸ਼ਹੀਦ ਸ਼ਾਇਦ ਸਾਡੇ ਪਿੰਡਾਂ ਤੇ ਨਗਰਾਂ ਤੱਕ ਹੀ ਰਹਿ ਸੀਮਤ ਹੋ ਜਾਂਦੇ ਹਨ। ਫਿਰ ਸਾਡੀ ਸੌੜੀ ਸੋਚ ਦੇ ਤਹਿਤ ਇਹ ਵੀ ਵਿਚਾਰ ਆਉਂਦਾ ਹੈ ਕਿ ਸਾਡੇ ਅੱਜ ਦੇ ਰਾਜ-ਭਾਗ ਤਾਂ ਵੋਟ-ਰਾਜ 'ਤੇ ਕਾਇਮ ਹਨ। ਪਰ ਸ਼ਹੀਦਾਂ ਦੀਆਂ ਤਾਂ ਵੋਟਾਂ ਹੀ ਨਹੀਂ ਹੁੰਦੀਆਂ। ਇਸ ਲਈ ਸ਼ਹੀਦਾਂ ਪ੍ਰਤੀ ਸਾਡਾ ਵਰਤਾਰਾ 'ਤੂੰ ਕੌਣ, ਮੈਂ ਕੌਣ' ਜਿਹਾ ਬਣ ਗਿਆ ਹੈ।

ਪੰਜਾਬ ਦੇ ਇਤਿਹਾਸ ਦੇ ਅਜਿਹੇ ਹੀ ਇਕ ਵਿਲੱਖਣ ਸਪੂਤ ਬਾਬਾ ਬੰਦਾ ਸਿੰਘ ਬਹਾਦਰ ਨੂੰ ਉਨ੍ਹਾਂ ਦੇ ਜੀਵਨ ਕਾਲ ਤੋਂ ਹੀ ਅਣਗੌਲਿਆ ਰੱਖਿਆ ਗਿਆ ਹੈ। ਜਦੋਂ ਕਿ ਉਨ੍ਹਾਂ ਦੀ ਸਾਰੀ ਜੀਵਨੀ ਤੇ ਉਨ੍ਹਾਂ ਦਾ ਫਲਸਫ਼ਾ ਆਪਣੇ ਆਖੀਰਲੇ ਸਾਹਾਂ ਤੱਕ ਸਿਰਫ ਤੇ ਸਿਰਫ 'ਗੁਰੂ ਦੇ ਬੰਦੇ' ਵਾਲਾ ਹੀ ਰਿਹਾ ਹੈ।

ਇਤਿਹਾਸ ਗਵਾਹ ਹੈ ਕਿ ਉਨ੍ਹਾਂ ਦੇ ਸ਼ਹੀਦੀ ਸਮੇਂ 9 ਜੂਨ, 1716 ਨੂੰ ਉਸ ਵੇਲੇ ਦੇ ਮੁਗਲ ਵਾਕਿਆ ਨਵੀਸ, ਇਤਿਹਾਸਕਾਰਾਂ ਜਿਵੇਂ ਕਿ ਹਾਫੀ ਖਾਂ, ਮਿਰਜ਼ਾ ਮੁਹੰਮਦ ਹਰੀਸੀ, ਮੁਹੰਮਦ ਕਾਸਿਮ ਲਾਹੌਰੀ ਤੇ ਮੁਹੰਮਦ ਸਫੀ ਵਾਰਿਦ ਅਤੇ ਈਸਟ ਇੰਡੀਆ ਕੰਪਨੀ ਦੇ ਜੌਨ ਸਰਮਨ, ਐਡਵਰਡ ਸਟੀਫਨਸਨ ਤੇ ਹਿਊ ਬਾਰਕਰ ਜਿਹੇ ਰਿਪੋਰਟਰਾਂ ਨੇ ਲਿਖਿਆ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਨਾਲ ਤਕਰੀਬਨ 740 ਸਿੰਘਾਂ ਨੇ ਗੁਰੂ ਦੇ ਭਾਣੇ ਵਿਚ ਰਹਿੰਦੇ ਹੋਏ ਚੀਕ-ਚਿਹਾੜਾ ਪਾਉਣਾ ਤਾਂ ਦੂਰ ਦੀ ਗੱਲ ਹੈ, ਸਗੋਂ ਇੰਨੀ ਮਾਨਸਿਕ ਤੇ ਸਰੀਰਕ ਪੀੜਾ ਦੇ ਬਾਵਜੂਦ ਵੀ ਉਫ ਤੱਕ ਨਹੀਂ ਕੀਤੀ। ਉਨ੍ਹਾਂ ਦੇ 4-5 ਸਾਲ ਦੇ ਬੇਟੇ ਅਜੈ ਸਿੰਘ ਤੇ ਉਨ੍ਹਾਂ ਦੀ ਧਰਮ ਪਤਨੀ ਨੂੰ ਉਨ੍ਹਾਂ ਦੇ ਸਾਹਮਣੇ ਬੇ-ਰਹਿਮੀ ਨਾਲ ਕਤਲ ਕੀਤਾ ਗਿਆ। ਅਜੈ ਸਿੰਘ ਦਾ ਦਿਲ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਮੂੰਹ ਵਿਚ ਪਾਇਆ ਗਿਆ। ਬਾਬਾ ਜੀ ਦਾ ਮਾਸ ਗਰਮ ਜੰਮੂਰਾਂ ਨਾਲ ਨੋਚਿਆ ਗਿਆ, ਉਨ੍ਹਾਂ ਦੀਆਂ ਅੱਖਾਂ ਕੱਢੀਆਂ ਗਈਆਂ ਤੇ ਹੱਥ-ਪੈਰ ਵੱਢ ਕੇ ਸ਼ਹੀਦ ਕੀਤਾ ਗਿਆ।

ਉਸ ਸਮੇਂ ਦੇ ਕਾਜ਼ੀ ਮੁਹੰਮਦ ਅਮੀਨ ਖਾਨ ਨੇ ਜਦੋਂ ਬਾਬਾ ਜੀ ਨੂੰ ਪੁੱਛਿਆ ਕਿ ਹੁਣ ਤੂੰ ਕੋਈ ਕਰਾਮਾਤ ਕਿਉਂ ਨਹੀਂ ਦਿਖਾਉਂਦਾ ਤਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਜੋ ਜਵਾਬ ਦਿੱਤਾ, ਉਸ ਤੋਂ ਜੱਗ-ਜ਼ਾਹਰ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਦਸਮੇਸ਼ ਪਿਤਾ ਦਾ ਧੁਰ-ਆਤਮਾ ਤੋਂ ਮੁਰੀਦ ਬੰਦਾ ਸੀ। ਬਾਬਾ ਸਿੰਘ ਬਹਾਦਰ ਨੇ ਕਿਹਾ ਸੀ ਕਿ ਇਹ ਮੇਰੇ ਗੁਰੂ ਦੀ ਸਮਰੱਥ ਕਰਾਮਾਤ ਹੀ ਹੈ ਕਿ ਮੈਂ ਤੇ ਗੁਰੂ ਦੇ ਸਿੰਘ ਖਿੜ੍ਹੇ ਮੱਥੇ ਸ਼ਹੀਦੀਆਂ ਪਾ ਰਹੇ ਹਾਂ। ਇਹ ਸਭ ਕੁਝ ਰੱਬ ਦੀ ਰਜ਼ਾ ਵਿਚ ਹੀ ਹੋ ਰਿਹਾ ਹੈ ਕਿ ਜਦੋਂ ਮੁਗਲ ਸਲਤਨਤ ਨੇ ਛੋਟੇ ਸਾਹਿਬਜ਼ਾਦਿਆਂ ਵਰਗੇ ਮਜ਼ਲੂਮਾਂ ਤੇ ਨਿਰਦੋਸ਼ਿਆਂ 'ਤੇ ਕਹਿਰ ਵਰਤਾਏ ਸਨ ਤਾਂ ਗੁਰੂ ਨੇ ਮੇਰੇ ਵਰਗੇ ਆਪਣੇ ਬੰਦੇ ਨੂੰ ਤੁਹਾਡੇ ਵਰਗੇ ਜ਼ਾਲਮਾਂ ਨੂੰ ਸੋਧਣ ਲਈ ਭੇਜਿਆ ਸੀ। ਅੰਤਰਕਾਲ ਵਿਚ ਮੇਰੇ ਤੋਂ ਵੀ ਕੋਈ ਨਾ ਕੋਈ ਜ਼ੁਲਮ

ਜ਼ਰੂਰ ਹੋਇਆ ਹੋਣਾ ਹੈ, ਜਿਸ ਦੀ ਕਿ ਮੈਂ ਸਜ਼ਾ ਭੁਗਤ ਰਿਹਾ ਹਾਂ।

ਆਪਣੇ ਦਸਮੇਸ਼ ਪਿਤਾ ਪ੍ਰਤੀ ਅਜਿਹੀ ਸ਼ਰਧਾ ਤੇ ਆਸਥਾ ਦੇ ਬਾਵਜੂਦ ਵੀ ਉਹ ਮਨੁੱਖੀ ਈਰਖਾ ਤੇ ਦਵੇਸ਼ ਦਾ ਸ਼ਿਕਾਰ ਬਣੇ। ਉਨ੍ਹਾਂ ਦੇ ਜੀਵਨ ਕਾਲ ਵਿਚ ਕੁਝ ਅਜਿਹੇ ਸਵਾਲ ਪੈਦਾ ਹੋਏ ਕਿ ਜਿਥੋਂ ਖ਼ਾਲਸਾ ਪੰਥ ਦੋ ਧੜਿਆਂ ਤੱਤ ਖ਼ਾਲਸਾ ਤੇ ਬੰਦਈ ਖ਼ਾਲਸਾ ਵਿਚ ਵੰਡਿਆ ਗਿਆ। 20 ਦਸੰਬਰ, 1715 ਨੂੰ ਗੁਰਦਾਸ ਨੰਗਲ ਦੀ ਲੜਾਈ ਵਿਚ ਉਨ੍ਹਾਂ ਦੇ ਹੀ ਸਹਾਇਕ ਜਥੇਦਾਰਾਂ ਨੇ ਆਪਣੇ ਮਤਭੇਦਾਂ ਦੇ ਅਧੀਨ ਉਨ੍ਹਾਂ ਦਾ ਸਾਥ ਛੱਡ ਦਿੱਤਾ। ਫਿਰ ਮਹਿਰੋਲੀ ਦੀ ਕਤਲਗਾਹ ਦੀ ਅਣਸੁਣੀ ਤੇ ਅਣਕਹੇ ਕਸ਼ਟਾਂ ਦੀ ਦਾਸਤਾਨ ਸਾਡੇ ਸਾਹਮਣੇ ਹੈ।

ਗੁਰੂ ਦੇ ਇਸ ਮਹਾਨ ਬੰਦੇ ਦੇ ਜੀਵਨ ਦੇ ਅਖੀਰਲੇ ਪੜ੍ਹਾਅ ਦੀ ਖ਼ੌਫਨਾਕ ਕਹਾਣੀ ਮਨੁੱਖ ਦੀ ਬਹੁਤ ਹੀ ਘਿਨੌਣੀ ਫਿਤਰਤ ਈਰਖਾ ਤੇ ਦਵੇਸ਼ ਦਾ ਭੈੜਾ ਦ੍ਰਿਸ਼ਟਾਂਤ ਹੈ। ਕਿਸੇ ਸ਼ਾਇਰ ਦੇ ਸ਼ਬਦਾਂ ਵਿਚ – **ਵਹੀ ਪੱਤੇ ਹਵਾ ਦੇਨੇ ਲਗੇ ਜਿਨ ਪੇ ਮੇਰਾ ਆਸ਼ੀਆਨਾ ਥਾ।**

ਵਰਗਾ ਹੀ ਕੁਝ ਬਾਬਾ ਬੰਦਾ ਸਿੰਘ ਨਾਲ ਵਾਪਰਿਆ। ਬਾਬਾ ਬਿਨੋਦ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਬਾਜ ਸਿੰਘ ਤੇ ਬਾਬਾ ਰਾਮ ਸਿੰਘ ਵਰਗੇ ਗੁਰੂ ਵਲੋਂ ਥਾਪੇ ਗਏ ਉਸ ਦੇ ਸਹਾਇਕ ਕੁਝ ਜਾਣੇ ਤੇ ਕੁਝ ਅਣਜਾਣੇ ਜਿਹੇ ਕਾਰਨਾਂ ਕਰਕੇ ਬਾਬਾ ਬੰਦਾ ਸਿੰਘ ਬਹਾਦਰ ਤੋਂ ਦੂਰ ਹੋਣੇ ਸ਼ੁਰੂ ਹੋ ਗਏ। ਪੰਜਾਬ ਦੇ ਨਹੀਂ ਭਾਰਤ ਦੇ ਇਤਿਹਾਸ ਵਿਚ ਇਹ ਅਣਹੋਣੀ ਹੀ ਹੋਈ ਜਾਪਦੀ ਸੀ ਕਿ ਐਡੀ ਵੱਡੀ ਮੁਗਲ ਸਲਤਨਤ ਦੀਆਂ ਨੀਂਹਾਂ ਹਿੱਲ ਗਈਆਂ ਸਨ। ਹਰ ਪਾਸੇ ਬਾਬਾ ਬੰਦਾ ਸਿੰਘ ਬਹਾਦਰ ਦੀ ਜੈ ਜੈ ਕਾਰ ਹੋ ਰਹੀ ਸੀ। ਬਾਬਾ ਬੰਦਾ ਸਿੰਘ ਬਹਾਦਰ ਲੋਕ ਚੇਤਨਾ ਦਾ ਲੋਕ ਨਾਇਕ ਬਣ ਚੁੱਕਾ ਸੀ। ਉਸ ਨੇ 'ਅਣਹੋਏ' ਜਿਹੇ ਗਰੀਬ ਤੇ ਦਲਿਤ ਲੋਕਾਂ ਨੂੰ ਸਰਦਾਰੀਆਂ ਦਿੱਤੀਆਂ। ਜ਼ਮੀਨਾਂ ਦੇ ਮੁਜ਼ਾਰਿਆਂ ਨੂੰ ਮਾਲਕੀ ਦੇ ਹੱਕ ਦੇ ਦਿੱਤੇ। ਪਹਿਲੀ ਵਾਰ ਸਿੱਖ ਰਾਜ ਦਾ ਮੁਖਲਿਸਗੜ੍ਹ ਵਿਖੇ ਦਰਬਾਰ ਲੱਗਣ ਲੱਗਾ। ਫਰਿਆਦੀ ਲੋਕ ਮੁਗਲ ਫੌਜਦਾਰਾਂ ਦੀ ਬਜਾਏ ਬਾਬਾ ਬੰਦਾ ਸਿੰਘ ਬਹਾਦਰ ਨੂੰ ਆਪਣੀਆਂ ਦੁੱਖ-ਤਕਲੀਫਾਂ ਨੂੰ ਹਰਨ ਵਾਲਾ ਮਸੀਹਾ ਮੰਨ ਕੇ ਉਸ ਕੋਲ ਫਰਿਆਦਾਂ ਲਿਆਉਣ ਲੱਗੇ।

ਬਾਬਾ ਬੰਦਾ ਸਿੰਘ ਵੀ ਤੁਰੰਤ ਮੁਗਲ ਅਹਿਲਕਾਰਾਂ ਨੂੰ ਉਨ੍ਹਾਂ ਦੀ ਕਰਨੀ-ਭਰਨੀ ਅਨੁਸਾਰ ਸਖਤ ਤੋਂ ਸਖਤ ਸਜ਼ਾਵਾਂ ਦਿੰਦਾ ਸੀ। ਜਿਵੇਂਕਿ ਸਢੌਰੇ ਦੇ ਕਾਜ਼ੀ ਉਸਮਾਨ ਖਾਂ ਨੇ ਪੀਰ ਬੁੱਧੂ ਸ਼ਾਹ ਨੂੰ ਭੰਗਾਣੀ ਦੇ ਯੁੱਧ ਵਿਚ ਦਸਵੇਂ ਪਾਤਸ਼ਾਹ ਦੀ ਮੱਦਦ ਕਰਨ ਵਜੋਂ ਤਸੀਹੇ ਦੇ ਕੇ ਪਰਿਵਾਰ ਸਮੇਤ ਮਾਰ ਦਿੱਤਾ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਸਾਰੇਸਢੌਰੇ ਦੇ ਚੌਧਰੀਆਂ ਨੂੰ ਉਸਮਾਨ ਖਾਂ ਦੀ ਹਵੇਲੀ ਵਿਚ ਇਕੱਠਿਆਂ ਕਰਕੇ ਅੱਗ ਲਗਾ ਕੇ ਸਾੜ ਦਿੱਤਾ। ਇਹ ਬਾਬਾ ਬੰਦਾ ਸਿੰਘ ਬਹਾਦਰ ਦਾ ਕੋਈ ਜਨਮ ਜਾਤ

ਅੱਤਿਆਚਾਰੀ ਰੂਪ ਨਹੀਂ ਸੀ। ਸਗੋਂ ਇਹ ਇਸ ਲਈ ਸੀ ਕਿ ਬਾਬਾ ਬੰਦਾ ਸਿੰਘ ਮੁਗਲ ਸਲਤਨਤ ਦਾ ਤਖਤਾ ਜਨ ਸ਼ਕਤੀ ਦੇ ਇਨਕਲਾਬ ਰਾਹੀਂ ਪਲਟਣਾ ਚਾਹੁੰਦਾ ਸੀ। ਉਸ ਦਾ ਮੁੱਖ ਆਸ਼ਾ ਤਾਂ ਖਾਲਸੇ ਦਾ 'ਹਲੇਮੀ ਰਾਜ' ਲਿਆਉਣ ਦਾ ਸੀ।

ਜਦੋਂ ਸਰਹਿੰਦ ਨੂੰ ਫਤਿਹ ਕੀਤਾ ਗਿਆ ਤਾਂ ਬਾਬਾ ਬੰਦਾ ਸਿੰਘ ਬਹਾਦਰ ਜੰਗ-ਯੁੱਧ ਛੱਡ ਕੇ ਪਹਾੜਾਂ ਵਿਚ ਇਕਾਂਤਵਾਸ ਲਈ ਚਲਾ ਗਿਆ। ਉਹ ਆਪ ਸਰਹਿੰਦ ਦਾ ਸੂਬੇਦਾਰ ਨਹੀਂ ਬਣਿਆ। ਸਗੋਂ ਉਸ ਨੇ ਸਰਹਿੰਦ ਦਾ ਸੂਬੇਦਾਰ ਬਾਬਾ ਬਾਜ ਸਿੰਘ ਨੂੰ ਥਾਪਿਆ। ਉਸ ਦਾ ਨਾਇਬ ਸੂਬੇਦਾਰ ਜਥੇਦਾਰ ਆਲੀ ਸਿੰਘ ਨੂੰ ਬਣਾਇਆ ਗਿਆ। ਬਾਬਾ ਰਾਮ ਸਿੰਘ ਨੂੰ ਥਾਨੇਸਰ ਦਾ ਪ੍ਰਮੁੱਖ ਬਣਾਇਆ ਤੇ ਉਸ ਦਾ ਨਾਇਬ ਸਹਾਇਕ ਬਿਨੋਦ ਸਿੰਘ ਨੂੰ  ਬਣਾਇਆ। ਸਮਾਣੇ ਦਾ ਪ੍ਰਬੰਧ ਬਾਬਾ ਰਾਮ ਸਿੰਘ ਨੂੰ ਸੌਂਪਿਆ ਤੇ ਉਸ ਦੇ ਸਹਾਇਕ ਵਜੋਂ ਬਾਬਾ ਫਤਹਿ ਸਿੰਘ ਨੂੰ ਨਿਯੁਕਤ ਕੀਤਾ। ਇਹ ਸਾਰਾ ਪ੍ਰਸੰਗ ਕੋਈ ਅਤਿਕਥਨੀ ਨਹੀਂ ਸਗੋਂ ਇਕ ਇਤਿਹਾਸਕ ਸੱਚਾਈ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਲਈ ਕੋਈ ਸੂਬੇਦਾਰੀਆਂ ਤੇ ਫੌਜਦਾਰੀਆਂ ਕਬੂਲ ਨਹੀਂ ਕੀਤੀਆਂ। ਦੂਜੇ ਪਾਸੇ ਬਾਬਾ ਬੰਦਾ ਸਿੰਘ ਬਹਾਦਰ ਨੇ ਆਮ ਗਰੀਬ ਕਿਸਾਨਾਂ ਤੇ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਜ਼ਮੀਨਾਂ ਦੇ ਮਾਲਿਕ ਤੇ ਪਿੰਡਾਂ ਦੇ ਚੌਧਰੀ ਬਣਾਇਆ।

ਪਰ ਇਸ ਦੇ ਉਲਟ ਮੁੱਢਕਦੀਮੀ ਇਨਸਾਨੀ ਕਮਜ਼ੋਰੀ ਈਰਖਾ ਜਲਵਾ ਅਫਰੋਜ਼ ਹੋਈ। ਗੁਰੂ ਸਾਹਿਬ ਵਲੋਂ ਭੇਜੇ ਸਹਾਇਕ ਬਾਬੇ ਮਹਿਸੂਸ ਕਰਨ ਲੱਗੇ ਕਿ ਜੇ ਜਨ ਸਮੂਹ ਇਸ ਤਰ੍ਹਾਂ ਹੀ ਬਾਬਾ ਬੰਦਾ ਸਿੰਘ ਬਹਾਦਰ ਵਿਚ ਸ਼ਰਧਾ ਤੇ ਆਸਥਾ ਰੱਖਣ ਲੱਗਾ ਤਾਂ ਉਹ ਦਿਨ ਦੂਰ ਨਹੀਂ ਕਿ ਜਦੋਂ ਬੰਦਾ ਸਿੰਘ ਸਿੱਖਾਂ ਦਾ ਗਿਆਰਵਾਂ ਗੁਰੂ ਮੰਨਿਆ ਜਾਣ ਲੱਗ ਪਵੇਗਾ। ਇਸ ਲਈ ਉਨ੍ਹਾਂ ਨੇ ਮਾਤਾ ਸੁੰਦਰੀ ਤੇ ਦਸਵੇਂ ਪਾਤਸ਼ਾਹ ਦੇ ਸਭ ਤੋਂ ਵੱਧ ਵਿਸਵਾਸ਼ਪਾਤਰ ਵਿਦਵਾਨ ਭਾਈ ਮਨੀ ਸਿੰਘ ਰਾਹੀਂ ਹੁਕਮਨਾਮੇ ਤੱਕ ਜਾਰੀ ਕਰਵਾ ਦਿੱਤੇ ਕਿ ਬਾਬਾ ਬੰਦਾ ਸਿੰਘ ਬਹਾਦਰ ਕਲਗੀ ਲਾ ਕੇ ਰਾਜਸੀ ਠਾਠ-ਬਾਠ ਨਾਲ ਦਰਬਾਰ ਸਜਾਉਣ ਲੱਗ ਪਿਆ ਹੈ। ਇਸ ਲਈ ਇਹ ਗੁਰੂ ਘਰ ਦਾ ਦੋਖੀ ਹੈ। ਬਸ ਫਿਰ ਕੀ ਸੀ, ਜਿੰਨੇ ਮੂੰਹ, ਓਨੀਆਂ ਹੀ ਗੱਲਾਂ ਹੋਣ ਲੱਗੀਆਂ। ਬੀਤੇ ਕੱਲ੍ਹ ਦਾ ਗੁਰੂ ਦਾ ਸਭ ਤੋਂ ਵਿਸਵਾਸ਼ ਪਾਤਰ ਬੰਦਾ ਅਲੱਗ-ਥਲੱਗ ਕਰ ਦਿੱਤਾ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਨਿਗੂਣੇ ਜਿਹੇ ਦੋਸ਼ਾਂ ਜਿਵੇਂ ਕਿ ਉਸ ਨੇ ਵਿਆਹ ਕਰਵਾ ਲਿਆ ਅਤੇ ਉਸ ਨੇ ਵਾਹਿਗੁਰੂ ਜੀ ਕੀ ਫਤਹਿ ਦੀ ਥਾਂ ਫਤਿਹ ਦਰਸ਼ਨ ਦਾ ਜੈਕਾਰਾ ਦਿੱਤਾ ਹੈ ਆਦਿ ਵਰਗੇ ਜੁਰਮਾਂ ਤਹਿਤ ਅਕਾਲ ਤਖਤ ਅੰਮ੍ਰਿਤਸਰ ਵਿਖੇ ਸੱਦ ਲਿਆ ਗਿਆ। ਇਥੋਂ ਹੀ ਖਾਲਸਾ ਪੰਥ ਜੋ ਇਕ ਵਾਰ ਤਾਕਤ ਦੀ ਆਖਰੀ ਸਿਖਰ 'ਤੇ ਪਹੁੰਚ ਗਿਆ ਸੀ, ਉਹ ਹੁਣ 'ਤੱਤ ਖਾਲਸਾ ਤੇ ਬੰਦਈ ਖਾਲਸਾ' ਦੇ ਰੂਪ ਵਿਚ ਦੋਫਾੜ ਹੋ ਗਿਆ।

ਜਦੋਂ ਕਿ ਸੱਚਾਈ ਇਹ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਵਿਆਹ ਜ਼ਰੂਰ ਕਰਵਾਇਆ। ਪਰ ਇਹ ਗੁਰਬਾਣੀ ਦੇ ਫੁਰਮਾਨ - **ਅੰਜਨ ਮਾਹਿ ਨਿਰੰਜਨੁ ਪਾਇਆ।** ਤੇ ਸਿੱਖ ਮਰਿਯਾਦਾ ਦੇ ਕਿਸੇ ਵੀ ਦ੍ਰਿਸ਼ਟੀਕੋਣ ਤੋਂ ਉਲਟ ਨਹੀਂ ਸੀ। ਜਿਥੋਂ ਤੱਕ ਗੁਰੂ ਬਣਨ ਤੇ ਰਾਜ ਦਰਬਾਰ ਲਾਉਣ ਦੀ ਗੱਲ ਸੀ। ਉਹ ਤਾਂ ਅਸੀਂ ਦੇਖ ਹੀ ਆਏ ਹਾਂ ਕਿ ਬਾਬਾ ਬੰਦਾ ਸਿੰਘ ਬਹਾਦਰ ਸਿੱਖ ਰਾਜ ਦਾ ਮੋਢੀ ਜ਼ਰੂਰ ਸੀ। ਪਰ ਉਸ ਨੇ ਦੁਨਿਆਵੀ ਅਹੁਦਾ ਕੋਈ ਵੀ ਕਬੂਲ ਨਹੀਂ ਕੀਤਾ। ਸਗੋਂ ਸਾਰੀਆਂ ਚੌਧਰਾਂ ਆਪਣੇ ਸਹਾਇਕ ਜਥੇ ਦਾਰਾਂ ਨੂੰ ਹੀ ਦੇ ਦਿੱਤੀਆਂ।

ਬਾਬਾ ਬੰਦਾ ਸਿੰਘ ਬਹਾਦਰ ਨੇ ਖਾਲਸਾ ਪੰਥ ਦੇ ਝੰਡਾ ਪੰਜਾਬ ਵਿਚ ਝੁਲਾਇਆ। ਉਸ ਨੇ ਸਿੱਖ ਰਾਜ ਦੀ ਹਕੂਮਤ ਪੱਕੀ ਨਿਸ਼ਾਨੀ ਵਜੋਂ ਖਾਲਸਾਈ ਸਿੱਕਾ ਤੇ ਮੋਹਰ ਵੀ ਜਾਰੀ ਕੀਤੀ। ਖਾਲਸਾ ਰਾਜ ਦੇ ਸਿੱਕੇ ਅਤੇ ਮੋਹਰ ਉਤੇ ਉਸ ਨੇ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੇ ਨਾਮ ਅਤੇ ਉਨ੍ਹਾਂ ਦੀ ਮਿਹਰ ਦਾ ਜ਼ਿਕਰ ਕੀਤਾ। ਜਿਵੇਂ ਕਿ -

ਸਿੱਕਾ ਜ਼ਦ ਬਰਹਰ ਦੋ ਆਲਮ ਤੇਗ਼-ਏ-ਨਾਨਕ ਵਾਹਿਬ ਅਸਤ
ਫਤਹਿ ਗੋਬਿੰਦ ਸਿੰਘ ਸ਼ਾਹ ਸ਼ਾਹਾਨ ਫਜ਼ਲ-ਏ-ਸੱਚ ਸਾਹਿਬ ਅਸਤ

ਭਾਵ ਇਹ ਸਿੱਕਾ ਸੱਚੇ ਪਾਤਿਸ਼ਾਹ ਦੀ ਮਿਹਰ ਸਦਕਾ ਅਤੇ ਗੁਰੂ ਗੋਬਿੰਦ ਸਿੰਘ ਬਾਦਸ਼ਾਹਾਂ ਦੇ ਬਾਦਸ਼ਾਹ ਵਲੋਂ ਬਖਸ਼ੀ ਜਿੱਤ ਸਦਕਾ ਜਾਰੀ ਕੀਤਾ ਗਿਆ ਹੈ। ਇਸ ਦੇ ਦੂਸਰੇ ਪਾਸੇ ਇਹ ਸ਼ਬਦ ਹਨ :

ਜ਼ਰਬ-ਬਾ-ਅਮਾਨ-ਉਲ-ਦਹਰ ਮੁਸੱਵਰਤ
ਸ਼ਹਿਰ ਜ਼ੀਨਤ-ਉਲ-ਤਖ਼ਤ ਮੁਬਾਕ ਬਖਤ

ਭਾਵ ਇਹ ਸਿੱਕਾ ਆਦਮੀ ਦੇ ਚੰਗੀ ਭਾਗੀਂ ਤੇ ਉਸਦੀ ਬਖਸ਼ੀ ਹੋਈ ਗੱਦੀ ਸਦਕਾ ਅਮਨ-ਚੈਨ ਦੇ ਸ਼ਹਿਰ ਤੋਂ ਜਾਰੀ ਹੋਇਆ ਹੈ। ਇਸ ਤਰ੍ਹਾਂ ਹੀ ਬਾਬਾ ਬੰਦਾ ਬਹਾਦਰ ਨੇ ਸ਼ਾਹੀ ਮੋਹਰ ਵੀ ਬਣਾਈ। ਜਿਸ ਉਪਰ ਫਿਰ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੀ ਉਸਤਤਿ ਦੇ ਹੇਠ ਲਿਖੇ ਸ਼ਬਦ ਉਕਰੇ ਸਨ:

ਦੇਗ਼-ਓ-ਤੇਗ਼-ਓ-ਫ਼ਤਹਿ-ਓ-ਨੁਸਰਤ ਬੇਦਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

ਭਾਵ ਮੈਨੂੰ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੀ ਮਿਹਰ ਸਦਕਾ ਦੁਨਿਆਵੀ ਖਜ਼ਾਨੇ, ਜਿੱਤ ਦੀ ਤਲਵਾਰ ਅਤੇ ਤਾਕਤ ਮਿਲੀ ਹੈ।

ਇਤਿਹਾਸਕ ਤਸਦੀਕ ਵਜੋਂ ਬਾਬਾ ਬੰਦਾ ਸਿੰਘ ਬਹਾਦਰ ਵਲੋਂ ਜਾਰੀ ਹੋਏ ਸਿੱਕੇ ਅਤੇ ਮੋਹਰ 'ਤੇ ਜੋ ਸ਼ਬਦਾਵਲੀ ਹੈ। ਉਸ ਨੂੰ ਦੇਖ ਕੇ ਕੋਈ ਸ਼ੱਕ ਦੀ ਗੁੰਜਾਇਸ਼ ਹੀ

ਨਹੀਂ ਰਹਿੰਦੀ ਕਿ ਬਾਬਾ ਬੰਦਾ ਸਿੰਘ ਬਹਾਦਰ ਸਿਰਫ ਤੇ ਸਿਰਫ ਕੌਮ ਦੇ ਜਥੇਦਾਰਾਂ ਦੀ ਈਰਖਾ ਤੇ ਦਵੇਸ਼ ਦਾ ਸ਼ਿਕਾਰ ਹੋਇਆ। ਜਿਸ ਕਰਕੇ ਕੌਮ ਨੂੰ ਪ੍ਰਾਪਤ ਹੋਇਆ ਸਿੱਖ ਰਾਜ ਠੀਕ 84 ਸਾਲ ਲਈ 1716 ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਥਾਪਨਾ ਦੇ ਸਾਲ ਸੰਨ 1800 ਤੱਕ ਸਿੱਖਾਂ ਦੀ ਨਸਲਕੁਸ਼ੀ ਦੇ ਮਹਾਂ ਕਾਲੇ ਦੌਰ ਵਿਚ ਦਾਖਲ ਹੋ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਜੋ ਕਿ ਧੁਰ ਆਤਮਾ ਤੋਂ ਆਪਣੇ ਅਖੀਰੀ ਸਾਹਾਂ ਤੱਕ 'ਗੁਰੂ ਤੇ ਸਿਰਫ ਗੁਰੂ ਦਾ ਹੀ ਬੰਦਾ' ਸੀ। ਉਸ ਉਪਰ ਗੁਰਦਾਸ ਨੰਗਲ ਦੀ ਉਸਦੀ ਆਖਰੀ ਲੜਾਈ ਸਮੇਂ ਦਿਖਾਈ ਗਈ ਅੰਦਰੂਨੀ ਫੁਟ ਤੇ ਨਾਮਿਲਵਰਤਣ ਤੋਂ ਲੈ ਕੇ ਉਸ ਨੂੰ ਮਹਿਰੋਲੀ ਵਿਖੇ ਸ਼ਹੀਦ ਹੋਣ ਤੱਕ ਜੋ ਬੀਤਿਆ; ਉਹ ਇਤਿਹਾਸਕ ਦਸਤਾਵੇਜ਼ ਦੇ ਰੂਪ ਵਿਚ ਅੱਜ ਕੌਮ ਦੇ ਸਾਹਮਣੇ ਹੈ ਕਿ ਕਿਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਕੌਮ ਦੀ ਈਰਖਾ ਤੇ ਬੇਸਮਝੀ ਦਾ ਸ਼ਿਕਾਰ ਬਣਿਆ।

ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਚੋਣਵੇਂ ਤਕਰੀਬਨ 740 ਸਾਥੀਆਂ ਦੀ ਗੁਰੂ ਸਾਹਿਬਾਨ ਤੇ ਸਿੱਖੀ ਪ੍ਰਤੀ ਸ਼ਰਧਾ ਤੇ ਆਸਥਾ ਦੀ ਤਾਰੀਫ ਤਾਂ ਉਸ ਵਕਤ ਦੇ ਮੁਸਲਮਾਨ ਇਤਿਹਾਸਕਾਰਾਂ ਤੇ ਵਸੀਕਾ ਨਵੀਸਾਂ ਜਿਵੇਂ ਕਿ ਖਾਫੀ ਖਾਂ ਮਿਰਜ਼ਾ ਮੁਹੰਮਦ ਹਰੀਸੀ, ਮੁਹੰਮਦ ਕਾਸਿਮ ਲਾਹੌਰੀ ਤੇ ਮੁਹੰਮਦ ਸ਼ਫੀ ਵਾਰਿਦ ਤੋਂ ਬਿਨਾਂ ਈਸਟ ਇੰਡੀਆ ਕੰਪਨੀ ਦੇ ਰਿਪੋਰਟਰਾਂ ਜਿਵੇਂ ਕਿ ਜੌਹਨ ਸਰਮਨ, ਐਡਵਰਡ ਸਟੀਫਨਸਨ, ਕੋਜ਼ੀ, ਸਿਰਹੌਂਦ ਤੇ ਹਿਊ ਬਾਰਕਰ ਨੇ ਫੋਰਟ ਵਿਲੀਅਮ ਦੇ ਗਵਰਨਰ ਰੌਬਰਟ ਹੈਜਿਜ਼ ਨੂੰ ਕਲਕੱਤੇ ਭੇਜੀ ਸੀ। ਇਨ੍ਹਾਂ ਰਿਪੋਰਟਾਂ ਵਿਚ ਇਹ ਗੱਲ ਮੁਖ ਤੌਰ 'ਤੇ ਕਹੀ ਗਈ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਨਾਲ ਤਕਰੀਬਨ 740 ਸਿੰਘਾਂ ਨੇ ਗੁਰੂ ਦੇ ਭਾਣੇ ਵਿੱਚ ਰਹਿੰਦੇ ਹੋਏ ਚੀਕ ਚਿਹਾੜਾ ਤਾਂ ਦੂਰ ਦੀ ਗੱਲ ਸਗੋਂ ਮਾਨਸਿਕ ਜਾਂ ਸਰੀਰਕ ਪੀੜ ਦੇ ਤਹਿਤ ਸੀਅ ਜਾਂ ਉਫ ਤੱਕ ਨਹੀਂ ਕੀਤੀ ਸੀ। ਸਗੋਂ ਖਿੜੇ ਮੱਥੇ ਮੌਤ ਨੂੰ ਕਬੂਲ ਕੀਤਾ ਸੀ। ਇਸ ਸਾਰੇ ਹਵਾਲੇ ਦਾ ਜ਼ਿਕਰ ਸੀ. ਆਰ. ਵਿਲਸਨ ਨੇ ਏਸ਼ਿਐਟਿਕ ਸੋਸਾਇਟੀ ਕਲਕੱਤਾ ਦੇ ਮੈਗਜ਼ੀਨ ਵਿੱਚ ਕੀਤਾ ਗਿਆ ਹੈ।

ਰਬਿੰਦਰ ਨਾਥ ਟੈਗੋਰ ਨੇ ਵੀ ਬੰਗਾਲੀ ਭਾਸ਼ਾ ਵਿੱਚ ਲਿਖੀ ਕਵਿਤਾ 'ਬੰਦੀ ਬੀਰ' ਉਸ ਮਹਾਨ ਗੁਰੂ-ਸੇਵਕ ਤੇ ਯੋਧੇ ਬਾਬਾ ਬੰਦਾ ਸਿੰਘ ਜੀ ਦੀ ਸ਼ਹੀਦੀ ਨੂੰ ਸਮਰਪਿਤ ਕੀਤੀ ਸੀ। ਰਬਿੰਦਰ ਨਾਥ ਟੈਗੋਰ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਬਾਬਾ ਬੰਦਾ ਸਿੰਘ ਬਹਾਦਰ ਬੰਗਾਲ ਦੀਆਂ ਮੁਢਲੀਆਂ ਕ੍ਰਾਂਤੀਕਾਰੀ ਅੰਦੋਲਨਾਂ ਦੇ ਪ੍ਰੇਰਣਾ ਸਰੋਤ ਬਣੇ।

ਹਾਲੇ ਤੱਕ ਵੀ ਬੜੇ ਸਿਤਮ ਦੀ ਗੱਲ ਇਹ ਹੈ ਕਿ ਆਜ਼ਾਦੀ ਤੋਂ ਬਾਅਦ ਅੱਜ ਜਦੋਂ ਸਾਡਾ ਆਪਣਾ ਰਾਜ ਹੈ ਅਤੇ ਆਪਣੀ ਆਜ਼ਾਦ ਸੋਚ ਹੈ। ਪਰ ਸਾਡੇ ਗੁਰੂ, ਪੀਰ ਤੇ ਸ਼ਹੀਦ-ਮੁਰੀਦ ਸਾਡੇ ਸਾਹਿਤ ਤੇ ਇਤਿਹਾਸ ਵਿਚ ਆਪਣੀਆਂ ਕੁਰਬਾਨੀਆਂ ਤੇ ਤਪ-ਤਿਆਗ ਅਨੁਸਾਰ ਆਪਣਾ ਬਣਦਾ ਸਥਾਨ ਨਹੀਂ ਪ੍ਰਾਪਤ ਕਰ ਸਕੇ। ਸੱਚ ਤਾਂ ਇਹ ਹੈ ਕਿ ਸਾਡਾ ਅਮੀਰਤਰੀਨ ਇਤਿਹਾਸਕ ਵਿਰਸਾ ਹੈ ਪਰ ਸਾਡਾ ਆਪਣਾ ਸਾਹਿਤ ਤੇ ਇਤਿਹਾਸ ਨਹੀਂ ਹੈ। ਇਹ ਹੀ ਕਾਰਨ ਹੈ ਕਿ ਅਸੀਂ ਆਪ ਵੀ ਆਪਣੇ ਕੌਮੀ ਸਪੂਤਾਂ ਦੇ ਜੀਵਨਾਂ ਤੇ ਜਾਣਕਾਰੀ ਤੋਂ ਅਣਜਾਣ ਹਾਂ ਅਤੇ ਸਾਡੀਆਂ ਨੌਜਵਾਨ ਪੀੜ੍ਹੀਆਂ ਜੋ ਸਾਡਾ ਭਵਿੱਖ ਹਨ, ਉਹ ਵੀ ਇਸ ਪੱਖੋਂ ਪੂਰੀ ਤਰ੍ਹਾਂ ਕੋਰੇ-ਸੱਖਣੇ ਹਨ।

ਬਾਬਾ ਬੰਦਾ ਸਿੰਘ ਬਹਾਦਰ ਅੱਜ ਵੀ ਗੁੰਮਨਾਮੀ ਤੇ ਸਾਡੀ ਬੇਰੁਖੀ ਦਾ ਸ਼ਿਕਾਰ ਹੈ। ਹੁਣ ਅਸੀਂ ਜਦੋਂ ਸਰਹਿੰਦ ਫਤਹਿ ਦੀ ਤ੍ਰੈਸ਼ਤਾਬਦੀ ਮਨਾ ਰਹੇ ਹਾਂ ਤਾਂ ਸਾਡੇ ਸਾਹਮਣੇ ਇਕ ਕੌੜੀ ਸੱਚਾਈ ਪ੍ਰਤੱਖ ਹੈ। ਉਹ ਇਹ ਹੈ ਕਿ ਜਿਵੇਂ ਮਸ਼ਹੂਰ ਹੈ ਕਿ 'ਨੌ ਕਨੌਂਜੀਏ ਤੇਰਾਂ ਚੁੱਲ੍ਹੇ', ਬਿਲਕੁਲ ਇਸ ਤਰ੍ਹਾਂ ਹੀ ਸ਼੍ਰੋਮਣੀ ਧਾਰਮਿਕ ਸੰਸਥਾਵਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਪਤਾ ਨਹੀਂ ਹੋਰ ਕਿੰਨੀਆਂ ਸ਼ਰਧਾਵਾਨ ਕਮੇਟੀਆਂ ਤੇ ਸੰਸਥਾਵਾਂ ਆਪੋ ਆਪਣੀਆਂ ਸਟੇਜਾਂ ਤੋਂ ਬਾਬਾ ਬੰਦਾ ਸਿੰਘ ਬਹਾਦਰ ਦੀ ਸਰਹਿੰਦ ਫਤਿਹ ਦੀ ਗੱਲ-ਕੱਥ ਕਰਨਗੀਆਂ। ਪਰ ਡਰ ਹੈ ਕਿ ਸਾਡੇ ਕੌਮੀ ਦਿਹਾੜਿਆਂ ਵਾਂਗ ਤੇ ਪਹਿਲੀਆਂ ਮਨਾਈਆਂ ਗਈਆਂ ਸ਼ਤਾਬਦੀਆਂ ਵਾਂਗ ਸ਼ਹੀਦਾਂ ਦੇ ਜੀਵਨ ਤੇ ਫਲਸਫੇ ਦੀ ਗੱਲ ਘੱਟ ਹੋਵੇਗੀ। ਪਰ ਸਾਰੇ ਆਪਣੀ-ਆਪਣੀ ਵਡਿਆਈ ਦੇ ਰਾਗ ਅਲਾਪਣਗੇ।

ਬਾਬਾ ਬੁੱਲ੍ਹੇ ਸ਼ਾਹ ਬਿਲਕੁਲ ਸੱਚ ਫੁਰਮਾਉਂਦੇ ਹਨ ਕਿ ਸੱਚ ਆਖਾਂ ਤਾਂ ਭਾਂਬੜ ਮਚਦਾ ਏ। ਝੂਠ ਆਖਾਂ ਤੇ ਕੁਝ ਬਚਦਾ ਏ। ਜੀ ਦੋਹਾਂ ਗੱਲਾਂ ਤੋਂ ਝਕਦਾ ਏ। ਝੱਕ ਝੱਕ ਕੇ ਜੇਹਬਾ ਕਹਿੰਦੀ ਏ। ਮੂੰਹ ਆਈ ਬਾਤ ਨਾ ਰਹਿੰਦੀ ਏ। ਇਸ ਤਰ੍ਹਾਂ ਹੀ ਹੁਣ ਸਦੀਆਂ ਬਾਅਦ ਸੁਰਜੀਤ ਪਾਤਰ ਕਹਿ ਰਿਹਾ ਹੈ ਕਿ 'ਕੁਛ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ? ਚੁੱਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ? ਇਹ ਸਭ ਕੁਝ ਇਉਂ ਲਗਦਾ ਹੈ ਕਿ ਜਿਵੇਂ ਸਦੀਆਂ ਪਹਿਲਾਂ ਵੀ ਤੇ ਹੁਣ ਵੀ ਇਹ ਸਿਆਣੇ ਲੋਕ ਮੇਰੇ ਤੇ ਮੇਰੇ ਵਰਗੇ ਅਨੇਕਾਂ ਗਰਦਿਸ਼ੇ ਦੌਰ ਦੇ ਮਾਰੇ ਸ਼ਰਧਾਵਾਨ ਲੋਕਾਂ ਦੇ ਮਾਨਸਿਕ ਦਵੰਧ ਬਾਰੇ ਹੀ ਕਹਿ ਰਹੇ ਹਨ। ਅਜੋਕੀਆਂ ਪੀੜ੍ਹੀਆਂ ਤਾਂ ਹੁਣ ਪਾਖੰਡ ਤੇ ਵਿਖਾਵੇ ਦੇ ਅਡੰਬਰਾਂ ਨੂੰ ਦੇਖ ਕੇ ਇਹ ਮਹਿਸੂਸ ਕਰਨ ਲੱਗ ਪਈਆਂ ਹਨ ਕਿ -

ਖੁਆਹਿਸ਼ ਭੀ ਕਰੂੰ ਤੋ ਚਾਹਤ ਸੀ ਲਗੇ ਹੈ
ਅਬ ਦੁਆ ਭੀ ਕਰੂੰ ਤੋ ਦਗਾ ਸੀ ਲਗੇ ਹੈ

ਇਸ ਪ੍ਰਥਾਇ ਦਰਅਸਲ ਇਹ ਦੁੱਖ ਦੀ ਗਲ ਹੈ ਕਿ ਸਾਡੀਆਂ ਰਾਜਸੀ ਪਾਰਟੀਆਂ ਅਤੇ ਖਾਸ ਤੌਰ 'ਤੇ ਧਾਰਮਿਕ ਸੰਸਥਾਵਾਂ ਦੇ ਅਲੰਬਰਦਾਰ ਬਾਬਾ ਬੰਦਾ ਸਿੰਘ ਬਹਾਦਰ ਨਾਲੋਂ ਆਪਣੀ ਚੌਧਰ ਤੇ ਫੰਨੇਖਾਈ ਨੂੰ ਹੀ ਉਜਾਗਰ ਕਰਨ ਦੀ ਕੋਸ਼ਿਸ਼ ਕਰਨਗੇ। ਬਕੌਲ ਬਾਬਾ ਬੁੱਲ੍ਹੇ ਸ਼ਾਹ ਇਹ ਵੀ ਸੱਚ ਹੈ ਕਿ **ਮੂੰਹ ਆਈ ਬਾਤ ਨਾ ਰਹਿੰਦੀ ਹੈ।** ਇਸ ਲਈ ਅੱਜ ਆਮ ਲੋਕ ਮਹਿਸੂਸ ਕਰ ਰਹੇ ਹਨ ਕਿ ਪਹਿਲੀਆਂ ਮਨਾਈਆਂ ਸ਼ਤਾਬਦੀਆਂ ਵਾਂਗ ਇਹ **ਅਲੌਕਿਕ ਸਰਹਿੰਦ ਫਤਿਹ ਦੀ ਤ੍ਰੈਸ਼ਤਾਬਦੀ** ਵੀ ਇਕ ਚੰਗੀ ਸਰਕਸ ਜਾਂ ਚੰਗੀ ਫਿਲਮ ਵਾਂਗ ਕੁਝ ਕੁ ਦਿਨਾਂ ਬਾਅਦ ਵੱਡੇ-ਵੱਡੇ ਪੰਡਾਲ ਸਮੇਟ ਕੇ ਅਤੇ ਆਪਣੀ ਟਿੰਡ-ਫੌੜੀ ਚੁੱਕ ਕੇ ਸਾਡੇ ਮਾਨਸਿਕ ਚਿੱਤਰਪਟ ਤੋਂ ਔਝਲ ਹੋ ਜਾਵੇਗੀ।

ਇਹ ਮੇਰਾ ਨਿੱਜੀ ਤਲਖ ਤਜਰਬਾ ਹੈ ਕਿ ਸਾਡੇ ਸਾਹਿਤ ਅਤੇ ਇਤਿਹਾਸ ਵਿਚ ਸਾਡੇ ਗੁਰੂਆਂ, ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਪ੍ਰਤੀ ਸਹੀ ਪਰਿਪੇਖ ਵਿਚ ਕੋਈ ਆਉਣ ਵਾਲੀਆਂ ਪੀੜ੍ਹੀਆਂ ਨੂੰ ਕੋਈ ਜਾਣਕਾਰੀ ਨਹੀਂ ਮਿਲਣੀ। ਇਹ ਵੀ ਪ੍ਰਤੱਖ ਹੈ ਕਿ ਜਿੰਨੀ ਦੇਰ ਕੌਮੀ ਚੇਤਨਾ ਵਿਚ ਇਹ ਸਾਹਿਤਕ ਅਤੇ ਇਤਿਹਾਸਕ ਮੋੜ ਨਹੀਂ ਆਉਂਦਾ; ਓਨੀ ਦੇਰ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਵੀ ਕਿਸੇ ਤਰ੍ਹਾਂ ਆਪਣੇ ਪੂਰਵਜਾ ਨਾਲ ਨਹੀਂ ਜੁੜ ਸਕਣਗੀਆਂ। ਇਸ ਤਰ੍ਹਾਂ ਸਾਡੀ ਅਜੋਕੀ ਪੀੜ੍ਹੀ ਆਪਣੇ ਵਡੇਰਿਆਂ ਅਤੇ ਆਉਣ ਵਾਲੀਆਂ ਨਸਲਾਂ ਦੇ ਦਰਮਿਆਨ ਸਹੀ ਕੜੀ ਬਣਨ ਦਾ ਫਰਜ਼ ਅਦਾ ਨਹੀਂ ਕਰ ਸਕੇਗੀ।

ਬੇਸ਼ੱਕ ਮੈਂ ਕੌਮ ਦੇ ਇਤਿਹਾਸਕਾਰ ਤੇ ਚਿੰਤਕ ਸ੍ਰ. ਮਨੋਹਰ ਸਿੰਘ ਚਾਂਦਲਾ ਦੀ ਆਸ਼ਾਵਾਦੀ ਧਾਰਨਾ ਨਾਲ ਸ਼ਤ-ਪ੍ਰਤੀਸ਼ਤ ਸਹਿਮਤ ਹਾਂ ਕਿ 'ਸੱਚ ਦਾ ਸੂਰਜ ਕਦੇ ਵੀ ਨਹੀਂ ਛਿਪਦਾ। ਸੂਰਜ ਨੂੰ ਗ੍ਰਹਿਣ ਲੱਗਦੇ ਹਨ; ਪਰ ਉਹ ਵਕਤੀ ਹੀ ਹੁੰਦੇ ਹਨ। ਇਸ ਲਈ ਮੈਂ ਵੀ ਸਮਝਦਾ ਹਾਂ ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਕੁਰਬਾਨੀ ਉਤੇ ਜੋ ਅੱਜ ਤੱਕ ਅਗਿਆਨਤਾ ਦਾ ਗ੍ਰਹਿਣ ਲੱਗਾ ਹੈ। ਉਹ ਗ੍ਰਹਿਣ ਆਉਣ ਵਾਲੇ ਸਮੇਂ ਵਿਚ ਸਾਡੀਆਂ ਨੌਜਵਾਨ ਪੀੜ੍ਹੀਆਂ ਦੀ ਨਿਰਪੱਖ ਸੋਚ ਤੇ ਸ਼ਰਧਾ ਦੇ ਬਲਬੂਤੇ ਹਨ੍ਹੇਰੇ ਤੋਂ ਰੌਸ਼ਨੀ ਵਿਚ ਜ਼ਰੂਰ ਆਵੇਗਾ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਵਰਗੇ ਅਨੇਕਾਂ ਹੀ ਕੌਮ ਦੇ ਅਣਗੌਲੇ ਸ਼ਹੀਦ ਕੌਮ ਵਿਚ ਲੋਕ ਚੇਤਨਾ ਬਣ ਕੇ ਇਕ ਇਨਕਲਾਬੀ ਲੋਕ-ਲਹਿਰ ਬਣ ਕੇ ਕੌਮ ਦੀ ਮਨੋ ਸਮਰਿਤੀ ਬਣ ਜਾਣਗੇ।



# BANDI BIR

*Martyred on 9 June 1716 at Mehroli*



THE LION IN CHAINS

AWAKE, ye dour and doughty Sikhs,
Your Guru calls.
Tie up your hair in twisted braids,
On Indus banks lift up your heads,
Your Guru calls.
The Sikh awake now greets the dawn
With steadfast gaze.
"Hail Guruji"- a thousand throats
The slogan raise.
The awful clamour rends the sky:
Guruji, Hail !
The fetters fall and fear goes by,
A thousand swords clang furiously,
And Punjab echoes to the cry:
"Guruji, Hail! Glory be to the Guru.

The Day of Reckoning is now,
Now is the Hour,
To purge the breast of shame and fear,

Old scores to scour.
Life and Death are but meanest slaves,
The soul is free,
The Day has dawned on Punjab's shores,
Hail, Guruji ! Glory Be to the Guru.

Lo, Delhi's Satrap in his bower
Stirred in his sleep:
Whose voices tear the midnight air,
Beneath the sky whose torches glare
On banks so steep?
The life-blood gushed from many a gashed
Devoted breast,
A hundred thousand souls fly past
Like birds to nest,
His mother's brow the warrior decks
With the blood-red stain.
Sikh and Mogul grimly fight,
In death's embrace each other tight
They clasp, the twain.
The bitten hawk now fights the snake,
With beak and nail,
The Sikh shouts back the fierce refrain,
Guruji, Hail! Glory Be to the Guru.

In Gurudaspur's fort at last
They bound in chains,
And led the captive lion through
The streets and lanes,
To Delhi's gate they led proud Banda
Bound in chains.
The Mogul troops marched on and raised
The dust ahead,
Each soldier on his pike upbore

A gory head,
They raised the dust in Delhi's streets
And marched ahead.

Seven hundred Sikhs lagged in the rear,
Their fetters rang,
The royal roads were thronged,
And windows
Open sprang,
They vied who should the foremost be
To give his life,
At dawn a hundred heads fell to
The butcher's knife.

Seven hundred dead in seven days;
The murder done,
In Banda's arms the Quazi gave
His only son.
"Your hand shall kill, nor wince to kill
The little one,"
They bound him fast, the little child,
His only son.

And Banda drew into his breast
The comely lad,
Just laid his right hand on his heart,
Just kissed awhile his turban red,
Then slowly drew his dagger's blade,
Looked in his eyes and whispering said;
"Jai Guruji, Jai Guruji,,
"Fear not, my lad!"
A heavenly light lit up the young
And buoyant face;
A fresh young voice rang through the hall:

"Jai Guruji, no fear at all,"
The boy kept fixed on Banda's face
His steadfast gaze.

Now Banda threw his left arm round
The little head,
His right hand plunged into his breast
The dagger's blade,
"Jai Guruji", the boy sang out,
And fell down dead.
Glory be to the Guru Ji.

An awful hush fell on the court,
A silence dead-
And Banda's flesh they tore in shreds
With tongs burnt red,
Brave Banda died without a groan
A hero's death,
All eyes were shut.
Fell on the court
The hush of death.
And court was silent,
Dead.

RABINDERANATH TAGORE

*(Translated from the original Bengali by S.C. Dutt)*



# ਮਹਾਨ ਸ਼ਹੀਦ ਬਾਬਾ ਬੰਦਾ ਸਿੰਘ ਬਹਾਦਰ

## (ਦਸਵੇਂ ਪਾਤਿਸ਼ਾਹ ਦਾ ਨਿਵਾਜਿਆ ਪਹਿਲਾ ਸਿੱਖ ਸਮਰਾਟ)



ਦਸਮੇਸ਼ਤਾ ਦਾ ਕਮਾਂਡਰ-ਇਨ-ਚੀਫ
ਪ੍ਰਿਥਵੀ ਰਾਜ ਚੌਹਾਨ ਤੋਂ ਮਗਰੋਂ
ਪੰਜਾਬ ਦਾ ਪਹਿਲਾ ਭਾਰੀ ਨਰੇਸ਼।
ਉਹ ਸਿੱਖ ਪਰਮ ਰਾਜ-ਸੱਤਾ ਦਾ ਸੰਸਥਾਪਕ ਸੀ, ਮੌਢੀ
ਰਾਜ-ਭਾਗ ਬਣੀ ਸਿੱਖ ਇਨਕਲਾਬ ਦੀ ਵੰਗਾਰ
ਗੁਰਮਤਿ ਦੇ ਸੰਤ-ਸਿਪਾਹੀ ਦਾ ਸਿਆਸੀ ਜ਼ਹੂਰ
'ਬਾਬਰ ਬਾਣੀ' ਦਾ ਜੀਵਤ ਸਰੂਪ
ਬਦੇਸ਼ਤਾ ਵਿਰੁੱਧ ਸੁਦੇਸ਼ਤਾ ਦੀ ਫਤਹਿ
ਨਾਨਕਾਇਣ ਦਾ ਹਨੂੰਮਾਨ!
ਮੁਗਲਈ - ਸਰਹਿੰਦ ਦੇ ਜਾਬਰ ਸੀਨੇ 'ਚ ਖੁਭਿਆ
ਦਸਮੇਸ਼ ਦਾ ਅਣਿਆਲਾ ਅਗਨ - ਬਾਣ
ਨਾਂਦੇੜ ਤੋਂ ਸਰਹਿੰਦ ਵੱਲ ਨੂੰ ਸੇਧੀ
ਗੁਰ-ਚੇਤਨਾ ਦੀ ਸਮਰਥਾ ਮੀਜ਼ਾਈਲ
ਅਚੁਕ, ਨਿਰਭੈ, ਚੇਤਨ, ਚਾਨਣ, ਸਿੱਖ-ਕ੍ਰਾਂਤੀ।
ਮਨਚਲਾ ਕਸ਼ਮੀਰੀ ਸ਼ਿਕਾਰੀ,
ਸ਼ਿਕਾਰ ਹਿਰਨੀ ਦੇ ਬਚੜਿਆਂ ਤੋਂ ਬਣਿਆ ਤਿਆਗੀ
ਵੈਸ਼ਣਵ ਸਾਧਕ, ਜੋਗੀ, ਨਿਰਭੈ ਰਾਜਪੂਤ
ਗੁਰ-ਨੂਰੀ ਬਚਨਾਂ ਦੀ ਪਾਹੁਲ ਛਕ ਕੇ

ਮਾਧਵ ਦਾਸ ਵੈਰਾਗੀ ਤੋਂ ਗੁਰਬਖਸ਼ ਸਿੰਘ ਬਣਿਆ
ਤਰੈ ਜਾਦੂ ਤੀਰਾਂ ਤੇ ਹੁਕਮਨਾਮਿਆਂ ਦਾ ਨਿਵਾਜਿਆ
ਰਣਿਆਲੀ ਪ੍ਰਜਵਲੱਤ ਚੇਤਨਾ, ਨਿਰੀ ਬੇਖੌਫੀ
ਗੁਰੂ ਦਾ ਸ਼ਰੋਮਣੀ ਜਰਨੈਲ
ਸੰਤ ਸਿਪਾਹੀ, ਸਿੰਘ ਸਾਹਿਬ
ਜਰਨੈਲ ਬੰਦਾ ਸਿੰਘ ਬਹਾਦਰ
ਮੁਗਲਈ-ਪੁਲਿਸ ਦੇ ਤਸੀਹਿਆਂ ਦੀ
ਹਰੇਕ ਪ੍ਰੀਖਿਆ ਤੋਂ ਪਾਰ
ਸਿੱਖ-ਚੇਤਨਾ ਦਾ ਸੁਰਖ਼ ਅੰਗਿਆਰ
ਭੂਰਿਆਂ ਵਾਲਿਆਂ ਦਾ ਸ਼ਾਹ-ਅਸਵਾਰ
ਸੰਤ ਸਿਪਾਹੀ ਨਿਰੀ ਸ਼ੀਹ ਸ਼ਕਤੀ
ਸੰਕਲਪ ਤੇ ਸ਼ਕਤੀ ਦਾ ਅਮੋੜ ਝੱਖੜ
ਤੂਫਾਨ, ਵਰੋਲਾ, ਲਾਣ, ਭਾਂਬੜ, ਬਿਜਲੀ, ਗਰਜ, ਭੁਚਾਲ
ਚੱਪੜ-ਚਿੜੀ ਵਿਚਲੀ ਸਿੱਖ-ਸੈਨਿਕ ਜੁਗਤਕਾਰੀ ਦਾ ਮੋਢੀ
ਸ਼ਾਹਕਾਰੀ ਤੇ ਨਿਰਭੈ ਸਿੱਖ ਸ਼ਹਾਦਤਾਂ ਦੇ
ਇਤਿਹਾਸ ਦਾ ਪ੍ਰਭਾਤੀ-ਤਾਰਾ ਸਾਕਾਰ ਸੂਰਮਗਤੀ
ਸਿੰਘ ਸਾਹਿਬ ਬੰਦਾ ਸਿੰਘ ਬਹਾਦਰ।
ਉਹਨਾਂ ਸਿੰਘ ਸ਼ਹਾਦਤਾਂ ਦਾ ਹੋਣਹਾਰ ਪ੍ਰਤੀਕ
ਜੋ ਸੁਲਤਾਨੀ ਗਵਾਹ ਦੀ ਜਲਾਲਤ ਬਣਨ ਨਾਲੋਂ
ਸ਼ਹਾਦਤ ਨੂੰ ਬਿਹਤਰ ਸਮਝਦੀਆਂ ਹਨ
ਸ਼ਹਾਦਤਾਂ ਹੀ ਕਿਸੇ ਕੌਮ ਦੀ ਹਾਯਾਤ ਹੁੰਦੀਆਂ ਹਨ।
ਸੁੱਚੇ ਤੇ ਸੂਹੇ ਪ੍ਰਗਤੀ ਆਦਰਸ਼ ਦੇ ਲੇਖੇ ਲੱਗੇ ਹੀ
ਇਤਿਹਾਸ ਦੀ ਸ਼ਾਹਰਾਹ ਦੇ ਚਿਰਾਗ ਬਣਦੇ ਹਨ।
ਬੰਦੇ ਦੇ ਰੂਪ ਵਿੱਚ ਨਾਂਦੇੜ ਤੋਂ ਤੁਰੀ
ਗੁਰ-ਚੇਤਨਾ ਦੀ ਅਬੁਝ ਲਾਟ ਹੀ
ਅੱਜ ਸਿੱਖ ਮਨ-ਮਸਤਕ ਚ ਅਡੋਲ ਚਿਰਾਗਾਂ ਹੈ।
ਉਹ ਨਿਰੋਲ ਸਿੱਖ ਰਾਜ-ਸੱਤਾ ਦਾ ਪ੍ਰਥਮ ਸੰਸਥਾਪਕ ਸੀ
ਉਸ ਨੇ ਸਿੱਖਾਂ ਨੂੰ ਪਹਿਲੀ ਵਾਰ
ਦੇਸ਼, ਰਾਜਧਾਨੀ, ਝੰਡਾ, ਫੌਜ, ਸਿੱਕਾ, ਮੋਹਰ

ਤੇ ਆਪਣੇ ਵਜੂਦ ਰਾਹੀਂ ਬਾਦਸ਼ਾਹਤ ਦਿੱਤੀ।
ਅੰਬਾਲੇ 'ਚ ਪੰਮੂਵਾਲੇ ਥੇਹ ਦੇ ਲਾਗੇ 'ਲੋਹਗੜ੍ਹ'
ਸਿੱਖਾਂ ਦੀ ਪਹਿਲੀ ਰਾਜਧਾਨੀ ਸੀ।
ਉਸੇ ਦੀ ਬਦੌਲਤ ਸੂਬਾ ਸਰਹਿੰਦ ਵਿੱਚ
ਹੈਦਰੀ ਦੀ ਥਾਂ ਕੇਸਰੀ ਨਿਸ਼ਾਨ ਝੂਲਿਆ।
ਬੰਦਾ ਹੀ ਹੈ ਜਿਸ ਪੰਜਾਬ ਦੇ ਸਿੱਖ ਜੱਟਾਂ ਨੂੰ
ਭੂਮੀ ਵਾਨ ਸਰਦਾਰ ਬਣਾਇਆ।
ਉਹ ਉਹਨਾਂ ਦੀ ਸਰਦਾਰੀ ਤੇ ਅਜੋਕੀ
ਖੁਸ਼ਹਾਲੀ ਦਾ ਮੋਢੀ ਹੈ।
ਉਸ ਹਕੂਮਤਾਂ ਦੇ ਟੋਡੀ ਤੇ ਝੋਲੀ-ਚੁੱਕ ਜ਼ਿਮੀਦਾਰਾਂ ਤੋਂ
ਜ਼ਮੀਨਾਂ ਖੋਹ ਕੇ ਵਾਹਕਾਂ ਨੂੰ ਦਿੱਤੀਆਂ।
ਪਹਿਲੀ ਵਾਰ ਮੁਜ਼ਾਰੇ ਜੱਟ, ਜੱਟ ਸਰਦਾਰ ਬਣੇ
ਮਗਰੋਂ ਬੰਦਈ-ਚੇਤਨਾ ਹੀ ਮਿਸਲਦਾਰੀਆਂ ਰਾਹੀਂ
ਰਣਜੀਤ ਸਿੰਘ ਦਾ ਸਿੱਖ ਰਾਜ ਬਣੀ।
ਉਸ ਬੀਰ ਸਾਧਕ ਨੇ ਗੁਰੂ ਬਖਸ਼ੀ ਬੀਰਤਾ ਸੰਗ
ਮੁਗ਼ਲਾਂ ਦਾ ਸੁਲਤਾਨੀ ਤਖ਼ਤ ਉਲਟਾ ਦਿੱਤਾ।
ਲਛਮਣ ਦਾਸ, ਮਾਧਵ ਦਾਸ ਤੋਂ ਫੇਰ
ਗੁਰਬਖਸ਼ ਸਿੰਘ ਬੰਦਾ ਬਹਾਦਰ
ਤਰੈਹ ਕਾਲੀ ਵੇਗ ਵਾਂਗ ਨਿਰੰਤਰਤਾ ਦਾ ਪ੍ਰਤੀਕ ਸੀ
ਉਸ ਗੁਰ-ਮਿਹਰ ਸਦਕਾ
ਗਿਆਨ, ਧਿਆਨ ਤੇ ਅਰਫ਼ਾਨ ਦੀਆਂ
ਤਿੰਨੇ ਮੰਜ਼ਲਾਂ ਇੱਕੋ ਖਿਣ 'ਚ ਮੁਕਾ ਲਈਆਂ
ਤੇ ਗੁਰ-ਪ੍ਰਸਾਦੀ ਤਿੰਨ ਤੀਰਾਂ ਦੀ ਬਦੌਲਤ
ਮਾਝੇ ਮਾਲਵੇ ਤੇ ਦੁਆਬੇ ਦੀ ਸਿੱਖ ਸ਼ਕਤੀ ਨੂੰ ਜੋੜ
ਮੁਗਲਈ ਸ਼ਤਰੰਜ ਦੀ ਚੌਪਟ ਉਲਟਾ ਦਿੱਤੀ।
ਗਜ਼ਨੀ ਦੇ ਹੱਲਿਆਂ ਦਾ ਸਤਾਇਆ
ਸਦੀਵੀ ਸ਼ਾਕਾਹਾਰੀ ਬੰਦਾ
ਸਰਹਿੰਦ ਦੀਆਂ ਨੀਹਾਂ 'ਚ ਚਿਣੇ ਮਾਸੂਮਾਂ ਤੋਂ
ਸਰਹਿੰਦ-ਜ਼ੁਲਮ ਵਿਰੁੱਧ ਵੰਗਾਰ ਬਣ ਖੜੋਤਾ।

ਸੰਸਾਰ ਵਿੱਚ ਸਦੀਵਤਾ ਨਾਂ ਦਾ ਕੁੱਝ ਨਹੀਂ।
ਤਬਦੀਲੀ ਤੇ ਵਿਦਰੋਹ ਹੀ ਸਦੀਵੀ ਹੈ।
ਜਾਂ ਸਮੇਂ ਦੀ ਹਿੱਕ ਤੇ ਕੀਤੀਆਂ
ਪੈੜਾਂ ਦੇ ਨਿਸ਼ਾਨ ਲਿਸ਼ਕਦੇ ਹਨ।
ਸਮਰਥਾ ਵਿਦਰੋਹ ਕਾਰਨ ਹੀ ਢਹਿੰਦੀ ਹੈ।
ਬੰਦਈ - ਕਾਲ ਸੰਘਰਸ਼ ਦੀ ਸਦੀਵਤਾ ਦਾ ਪ੍ਰਤੀਕ
ਰਾਜੌਰੀ ਪੁਣਛ ਦਾ ਲਛਮਣ ਦਾਸ ਰਾਜਪੂਤ
ਤੰਤਰੀ ਵੈਸ਼ਣਵ ਮਾਧੋਦਾਸ ਵੈਰਾਗੀ
ਗੁਰ - ਚੇਤਨਾ ਦਾ ਅਣਿਆਲਾ ਨਾਂਦੇੜ-ਤੀਰ
ਗੁਰਦਾਸ ਨੰਗਲ ਦੀ ਗੜ੍ਹੀ ਤੋਂ
ਸਿੱਖ ਟਾਕਰੇ ਦਾ ਇਜ਼ਹਾਰ ਬਣ
ਜਿਸ ਅਜਮ੍ਰਤ ਤੇ ਸ਼ਾਨ ਨਾਲ
ਹਮਰਾਹ ਸੱਤ ਸੌ ਚੌਦਾਂ ਸਾਥੀਆਂ ਨੇ
ਦਿੱਲੀ ਚਾਂਦਨੀ ਚੌਕ ਵਿੱਚ
5 ਮਾਰਚ 1716 ਨੂੰ ਪੂਰਾ ਇੱਕ ਹਫਤਾ ਸੀਸ ਭੇਂਟ ਕੀਤੇ
ਅਤੇ ਆਪ ਖੁੱਦ ਰਹਿੰਦੇ 23 ਜੱਥੇਦਾਰਾਂ,
ਧਰਮ ਪਤਨੀ ਅਤੇ 4 ਸਾਲਾ ਸੁਰਮੇ ਪੁੱਤ ਅਜੈ ਸਿੰਘ ਨਾਲ
ਮਹਿਰੌਲੀ ਵਿਖੇ ਫਰੁੱਖਸੀਅਰ ਦੇ ਜ਼ੁਲਮੀ ਹੁਕਮਾਂ ਦੇ
ਤਸੀਹੇ ਸਹਿੰਦਾ 9 ਜੂਨ 1716 ਨੂੰ ਸ਼ਹੀਦ ਹੋਇਆ।
ਉਹ ਵਰਿਆਮਗੀ ਤੇ ਸਬਰ-ਸਿਦਕ ਸੰਗ
ਅੱਜ ਵੀ ਸਿੱਖ-ਚੇਤਨਾ ਵਿਚ ਚਿਰਾਗਾਂ ਹੈ
ਓਮ - ਸਤਿਅਮ - ਸ਼ਿਵਮ - ਸੁੰਦਰਮ।




ਡਾ: ਆਤਮ ਹਮਰਾਹੀ
ਪੰਜਾਬੀ ਦੇ ਸ਼੍ਰੋਮਣੀ ਕਵੀ

ਖੁੱਲ੍ਹੀ ਚਿੱਠੀ

# ਪੰਜਾਬ ਦੀ ਇਤਿਹਾਸਿਕ ਵਿਰਾਸਤ ਦੀ ਵੰਗਾਰ

ਅਸੀਂ ਅਕਸਰ ਕਹਿੰਦੇ ਹਾਂ ਕਿ ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ ਨੂੰ ਭੁਲਾ ਦਿੰਦੀਆਂ ਹਨ ਉਹ ਕੌਮਾਂ ਖੁੱਦ ਵੀ ਸਫ਼ਾ ਹਸਤੀ ਤੋਂ ਮਿਟ ਜਾਂਦੀਆਂ ਹਨ। ਪਰ ਇਹ ਸਿਰਫ ਕਹਿਣ ਦੀ ਖਾਤਰ ਹੀ ਇਕ ਦਮਗਜਾ ਜਿਹਾ ਬਣ ਕੇ ਰਹਿ ਗਿਆ ਹੈ। ਇਸ ਪ੍ਰਸੰਗ ਵਿਚ ਗੌਰਤਲਬ ਹੈ ਕਿ ਭਾਰਤ ਦੀ ਅਜ਼ਾਦੀ ਦੇ ਸੰਘਰਸ਼ੀ ਯੋਧਿਆਂ ਦਾ ਤਿਆਗ ਤੇ ਕੁਰਬਾਨੀਆਂ ਸਦਕਾ ਹੀ ਅੱਜ ਅਸੀਂ ਅਜ਼ਾਦ ਹਾਂ। ਪਰ ਅਸੀਂ ਕਦੇ-ਕਦਾਈਂ ਹੀ ਸਾਲ-ਛਿਮਾਹੀ ਮਗਰੋਂ ਉਨ੍ਹਾਂ ਮਰਜੀਵੜਿਆਂ ਨੂੰ ਬਸ ਗੱਲ ਕਰਨ ਮਾਤਰ ਹੀ ਯਾਦ ਕਰਦੇ ਹਾਂ। ਜਦੋਂ ਕਿ ਸਿਰਫ ਸਾਡੀ ਅਜ਼ਾਦੀ ਹੀ ਨਹੀਂ ਸਗੋਂ ਸਾਡੀ ਸਮੁੱਚੀ ਹੋਂਦ ਵੀ ਸਾਡੇ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਦੀ ਬਦੌਲਤ ਹੀ ਹੈ।

ਇਹ ਇਕ ਜੱਗ ਜ਼ਾਹਿਰ ਸੱਚਾਈ ਹੈ ਕਿ ਸਾਡੇ ਸ਼ਹੀਦਾਂ ਦੀਆਂ ਕੁਰਬਾਨੀਆਂ ਸਦਕਾ ਅੱਜ ਸਾਡੀ ਮੌਜੂਦਾ ਹੋਂਦ ਹੈ ਅਤੇ ਅਸੀਂ ਆਪਣੇ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਦੀ ਬਦੌਲਤ ਹੀ ਸ਼ਾਸਕ ਤੇ ਪ੍ਰਸ਼ਾਸਕ ਬਣੇ ਬੈਠੇ ਹਾਂ। ਨਹੀਂ ਤਾਂ; ਸਾਡੀ ਔਕਾਤ ਤਾਂ ਅੰਗਰੇਜ਼ਾਂ ਦੇ ਦਫਤਰਾਂ ਵਿਚ 'ਬਾਬੂ' ਅਤੇ ਉਨ੍ਹਾਂ ਦੀਆਂ ਦੁਕਾਨਾਂ ਵਿਚ ਸੇਲਜ਼ਮੈਨ ਵਾਲੀ ਹੋਣੀ ਸੀ।

ਅਸੀਂ ਇਹ ਮੰਨਦੇ ਹਾਂ ਕਿ ਕੁਦਰਤ ਦਾ ਨੇਮ ਹੈ ਕਿ ਉਹ ਕੌਮਾਂ ਹੀ ਜਿਉਂਦੀਆਂ ਰਹਿੰਦੀਆਂ ਹਨ ਜਿਹੜੀਆਂ ਆਪਣੇ ਗੁਰੂਆਂ, ਸ਼ਹੀਦਾਂ-ਮੁਰੀਦਾਂ ਨੂੰ ਯਾਦ ਰੱਖਦੀਆਂ ਹਨ। ਇਸ ਦੇ ਮੁਤਾਬਿਕ ਅਸੀਂ ਆਉਣ ਵਾਲੀਆਂ ਪੀੜ੍ਹੀਆਂ ਲਈ ਆਲੀਸ਼ਾਨ ਤੇ ਬੇਮਿਸਾਲ ਵਿਰਸੇ ਨੂੰ ਸਾਂਭਣ ਲਈ ਯਤਨਸ਼ੀਲ ਹੋਈਏ ਤਾਂ ਕਿ ਇਹ ਪਵਿੱਤਰ ਵਸਤੂਆਂ ਯੁਗੋ-ਯੁਗ ਇਸੇ ਧਰਤੀ ਤੇ ਵਿਚਰਦੀਆਂ ਰਹਿਣ।

**ਇਤਿਹਾਸਕ ਇਮਾਰਤਾਂ ਤੇ ਗੁਰਦੁਆਰਿਆਂ ਦੇ ਨਵ-ਨਿਰਮਾਣ ਦੀ ਜ਼ਰੂਰੀ ਸਮੱਸਿਆ-**

ਬੇਸ਼ੱਕ ਇਤਿਹਾਸਕ ਸ਼ਤਾਬਦੀਆਂ ਤੇ ਪਾਵਨ ਗੁਰਪੁਰਬਾਂ ਨੂੰ ਨਿਰੰਤਰ-ਲਗਾਤਾਰਤਾ ਵਿੱਚ ਮਨਾਏ ਜਾਣ ਦੀ ਲੋੜ ਹੈ। ਪਰ ਇੱਕ ਹੋਰ ਅਹਿਮ ਨੁਕਤਾ-ਨਿਗਾਹ ਵੀ ਕੌਮੀ ਪੱਧਰ 'ਤੇ ਧਿਆਨ ਵਿੱਚ ਰੱਖੇ ਜਾਣ ਦੀ ਲੋੜ ਹੈ। ਜੋ ਕਿ ਹੁਣ ਤੱਕ ਜਾਣੇ-ਅਣਜਾਣੇ ਪੂਰੀ ਤਰ੍ਹਾਂ ਨਜ਼ਰ-ਅੰਦਾਜ਼ ਹੋ ਰਿਹਾ ਹੈ। ਉਹ ਇਹ ਹੈ ਕਿ ਇਤਿਹਾਸਕ ਯਾਦਗਾਰਾਂ ਦੀ ਪੁਰਾਤਨਤਾ ਦੀ ਸੰਭਾਲ ਦੀ ਅਤਿਅੰਤ ਲੋੜ ਹੈ। ਮੰਨਿਆ ਕਿ ਦੇਰ ਤੋਂ ਇਸ ਪਾਸੇ ਵੱਲ ਧਿਆਨ ਨਹੀਂ ਦਿੱਤਾ ਗਿਆ ਤੇ ਪੁਰਾਤਨ ਇਮਾਰਤਾਂ ਅਤੇ ਨਿਸ਼ਾਨ ਖਤਮ ਹੋ ਗਏ ਜਾਂ ਖੰਡਰ-ਸੂਰਤ ਬਣ ਗਏ; ਇਸ ਲਈ

ਉਨ੍ਹਾਂ ਨੂੰ ਵੀ ਮੌਲਿਕ ਰੂਪ ਵਿੱਚ ਸੰਭਾਲਣ ਦੀ ਲੋੜ ਹੈ। ਮਿਸਾਲ ਵਜੋਂ ਜੇ ਕਿਤੇ ਗੁਰੂ-ਸਾਹਿਬਾਨ ਦੀਆਂ ਨਿਸ਼ਾਨੀਆਂ ਗੁਰਦੁਆਰਿਆਂ ਜਾਂ ਇਤਿਹਾਸਕ ਇਮਾਰਤਾਂ ਦੇ ਰੂਪ ਵਿਚ ਧਰਤੀ 'ਤੇ ਮੌਜੂਦ ਹੋਣ ਤਾਂ ਉਨ੍ਹਾਂ ਨੂੰ ਸੰਗਮਰਮਰ ਦਾ ਝਰੋਖਾ ਬਣਾ ਕੇ ਸੰਭਾਲਣਾ ਕਿਤੇ ਮਹੱਤਵਪੂਰਣ ਹੈ; ਬਨਿਸਬਤ ਇਸ ਦੇ ਕਿ ਉਨ੍ਹਾਂ ਪਵਿੱਤਰ ਇਮਾਰਤਾਂ ਨੂੰ ਸੰਗਮਰਮਰ ਨਾਲ ਦੁਬਾਰਾ ਬਨਾਉਣ ਸਮੇਂ; ਉਨ੍ਹਾਂ ਦਾ ਮੂੰਹ-ਮੁਹਾਂਦਰਾ ਹੀ ਨਾ ਬਦਲ ਦਿੱਤਾ ਜਾਵੇ;ਜਿਸ ਤਰ੍ਹਾਂ ਕਿ ਹੁਣ ਹੋ ਰਿਹਾ ਹੈ। ਇਸ ਲਈ ਹੀ ਗੁਰੂਆਂ ਤੇ ਸ਼ਹੀਦ-ਮੁਰੀਦ ਬਾਬਿਆਂ ਦੀਆਂ ਪਾਵਨ ਨਿਸ਼ਾਨੀਆਂ ਦੀ ਸਹੀ ਸ਼ਨਾਖਤ, ਪਰਖ ਤੇ ਸੇਵਾ-ਸੰਭਾਲ ਕਰਨ ਦੀ ਕੌਮੀ ਪੱਧਰ 'ਤੇ ਲੋੜ ਹੈ।

ਇਹ ਅੱਜ ਸਮੁੱਚੀ ਪੰਜਾਬੀਅਤ ਹੀ ਨਹੀਂ ਸਗੋਂ ਸਾਰੇ ਭਾਰਤੀਆਂ ਤੇ ਖਾਸ ਕਰ ਸਿੱਖ ਕੌਮ ਅੱਗੇ ਬਹੁਤ ਵੱਡੀ ਸਮੇਂ ਦੀ ਮਾਰ ਦੇ ਖਿਲਾਫ ਮੁਹਿੰਮ ਛੇੜਣ ਦਾ ਚੈਲੰਜ ਹੈ; ਤਾਂ ਕਿ ਅਸੀਂ ਇਕ ਪਾਸੇ ਆਪਣੇ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦੀਆਂ ਪਾਵਨ ਨਿਸ਼ਾਨੀਆਂ ਸੰਭਾਲਣ ਤੇ ਦੂਜੇ ਪਾਸੇ ਆਉਣ ਵਾਲੀਆਂ ਪੀੜ੍ਹੀਆਂ ਦੀ ਜਾਣਕਾਰੀ ਲਈ ਆਪਣਾ ਧਾਰਮਿਕ, ਸਮਾਜਿਕ ਤੇ ਕੌਮੀ ਫਰਜ਼ ਅਦਾ ਕਰ ਸਕੀਏ।

**ਗੋਬਿੰਦ ਮਾਰਗ ਨੂੰ ਅਧਿਆਤਮਕ ਪ੍ਰਸੰਗ ਵਿਚ ਪ੍ਰਚਾਰਨ ਤੇ ਪ੍ਰਸਾਰਨ ਦੀ ਲੋੜ -**

ਇਸ ਤਰ੍ਹਾਂ ਹੀ ਕੀ 40 ਕੁ ਸਾਲ ਪਹਿਲਾਂ ਅਨੰਦਪੁਰ ਸਾਹਿਬ ਤੋਂ ਦਮਦਮਾ ਸਾਹਿਬ ਤਲਵੰਡੀ ਸਾਬੋ ਦਾ 577 ਕਿਲੋਮੀਟਰ 'ਗੋਬਿੰਦ ਮਾਰਗ' ਸਾਡੀ ਸਹੂਲਤ ਲਈ ਇਕ ਹੋਰ ਸੜਕ ਨਹੀਂ ਬਣ ਕੇ ਰਹਿ ਗਿਆ? ਕੀ ਫੇਰ ਦੁਬਾਰਾ ਅਤਿਅੰਤ ਜਫਰ ਦੇ ਇਸ ਔਖੇ ਸਫਰ ਨੂੰ ਅਸੀਂ ਕਦੇ ਆਪਣੇ ਮਾਨਸਿਕ ਚਿਤਰਪੱਟ 'ਤੇ ਲਿਆਂਦਾ ਹੈ? ਕੀ ਤਿਆਗ ਤੇ ਸਰਬੰਸਦਾਨ ਵਰਗੇ ਇਸ ਅਧਿਆਤਮ ਮਾਰਗ ਦੀ ਨਿਸ਼ਾਨਦੇਹੀ ਕਰਦੀ ਹੋਈ ਇਸ ਸ਼ਾਹਰਾਹ 'ਤੇ ਚਲਦੇ ਸਮੇਂ ਸਾਡੇ ਮਨ ਗੁਰੂ ਸਾਹਿਬ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਨਾਲ ਕਦੇ ਜੁੜੇ ਹਨ? ਗੋਬਿੰਦ ਮਾਰਗ ਦੇ ਧਰਾਤਲੀ ਮਾਰਗ ਤੋਂ ਕਿਤੇ ਵੱਧ ਗੋਬਿੰਦ ਮਾਰਗ ਦੇ ਤਪ ਤੇ ਤਿਆਗ ਦੇ ਅਧਿਆਤਮਿਕ ਮਾਰਗ ਨੂੰ ਦੁਨੀਆਂ ਵਿਚ ਨਸ਼ਰ ਕਰਨ ਦੀ ਲੋੜ ਹੈ।

**ਖਾਲਸਾ ਸਿਰਜਣਾ ਦੇ ਲੋਕਤੰਤਰੀ ਸਿਧਾਂਤਾਂ ਦੇ ਪ੍ਰਚਾਰ ਤੇ ਪ੍ਰਸਾਰ ਦੀ ਲੋੜ-**

ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖਾਲਸਾ ਸਿਰਜਣਾ ਦੇ ਬੁਨਿਆਦੀ ਲੋਕਤੰਤਰੀ ਅਸੂਲਾਂ ਅਨੁਸਾਰ ਮਨੁੱਖੀ ਅਜ਼ਾਦੀ, ਮਨੁੱਖੀ ਬਰਾਬਰੀ, ਮਨੁੱਖੀ ਭਾਈਚਾਰੇ ਤੇ ਜਾਤ-ਪਾਤ ਰਹਿਤ ਸਮਾਜ ਦੀ ਰਚਨਾ ਕਰਨਾ ਸੀ। ਉਨ੍ਹਾਂ ਨੇ ਚਮਕੌਰ ਦੀ ਗੜ੍ਹੀ ਵਿਚ 21-22 ਦਸੰਬਰ 1705 ਦੀ ਰਾਤ ਨੂੰ ਲੋਕਤੰਤਰੀ ਸਿਧਾਂਤਾਂ ਅਨੁਸਾਰ ਆਪੇ ਗੁਰ ਚੇਲਾ ਦੇ ਸਿਧਾਂਤ ਨੂੰ ਅਮਲੀ ਜਾਮਾ ਪਹਿਨਾਇਆ ਸੀ। ਇਸ ਤੋਂ ਬਾਅਦ ਬਾਬਾ ਬੰਦਾ ਸਿੰਘ

ਬਹਾਦਰ ਨੇ ਇਸ ਲੜੀ ਨੂੰ ਅੱਗੇ ਤੋਰਿਆ। ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਕੀਤੀ ਖਾਲਸਾ ਸਿਰਜਣਾ ਦੇ ਬੁਨਿਆਦੀ ਲੋਕਤੰਤਰੀ ਸਿਧਾਂਤਾਂ ਨੂੰ ਅਮਲੀ ਜਾਮਾ ਪਹਿਨਾਇਆ।

### ਚਮਕੌਰ ਸਾਹਿਬ ਤੇ ਫਤਹਿਗੜ੍ਹ ਸਾਹਿਬ -

ਇਸ ਤੋਂ ਪਹਿਲਾਂ ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਸਰਹਿੰਦ ਫਤਿਹ ਦੀ ਯਾਦ ਵਿਚ ਥੀਮ ਪਾਰਕ ਬਣਾਉਣ ਦੀ ਤਜਵੀਜ਼ ਬਾਰੇ ਵਿਚਾਰ ਕੀਤੀ ਜਾਵੇ। ਕੀ ਸੰਨ 2005 ਤੋਂ ਹੁਣ ਤੱਕ ਚਮਕੌਰ ਸਾਹਿਬ ਦੀ ਗੜ੍ਹੀ ਦੇ ਥੀਮ ਪਾਰਕ ਦਾ ਅਧੂਰਾਪਣ ਸਾਡੇ ਸਾਹਮਣੇ ਨਹੀਂ ਹੈ? ਇਸ ਤਰ੍ਹਾਂ ਹੀ ਛੋਟੇ ਸਾਹਿਬਜ਼ਾਦਿਆਂ ਦੀ ਲਾਸਾਨੀ ਕੁਰਬਾਨੀ ਦੀ ਯਾਦ ਵਿਚ ਸੰਨ 2004 ਵਿਚ ਫਤਿਹਗੜ੍ਹ ਸਾਹਿਬ ਵਿਖੇ ਬਣਾਏ ਯਾਦਗਾਰੀ ਸ਼ਹਿਰ ਦੇ ਡਿਓਢੀ ਦਰਵਜ਼ਿਆਂ ਤੋਂ ਕੀ ਕਦੇ ਅਸੀਂ ਉਥੋਂ ਲੰਘਦੇ ਹੋਏ ਸ਼ਹੀਦਾਂ ਦੀ ਯਾਦ ਨੂੰ ਸਿਰ ਝੁਕਾਇਆ ਹੈ? ਜਾਂ ਕਦੇ ਸਰਕਾਰੀ ਪੱਧਰ 'ਤੇ ਇਨ੍ਹਾਂ ਨੂੰ ਸੈਲਾਨੀਆਂ ਨੂੰ ਜਾਣਕਾਰੀ ਦੇਣ ਹਿੱਤ ਕੋਈ ਉਪਰਾਲਾ ਕੀਤਾ ਹੈ? ਜੋ ਕਿ ਇਹ ਹੋਣਾ ਬਹੁਤ ਹੀ ਜ਼ਰੂਰੀ ਹੈ।



*ਚਮਕੌਰ ਸਾਹਿਬ ਦੀ ਗੜ੍ਹੀ ਦਾ ਪੰਜ ਸਾਲ ਤੋਂ ਅਧੂਰਾ ਪਿਆ ਥੀਮ ਪਾਰਕ*

ਚਮਕੌਰ ਸਾਹਿਬ ਦੀ ਜੰਗ ਵਿਚ ਵੱਡੇ ਸਾਹਿਬਜ਼ਾਦਿਆਂ ਅਜੀਤ ਸਿੰਘ ਤੇ ਸਾਹਿਬ ਜੁਝਾਰ ਸਿੰਘ ਸਮੇਤ ਭਾਈ ਮੋਹਕਮ ਸਿੰਘ, ਭਾਈ ਸਾਹਿਬ ਸਿੰਘ ਤੇ ਹਿੰਮਤ ਸਿੰਘ ਪੰਜ ਪਿਆਰਿਆਂ ਵਿਚੋਂ ਤਿੰਨ ਪਿਆਰੇ ਕੁਲ 40 ਸਿੰਘ ਸ਼ਹੀਦ ਹੋਏ। ਜਿਨ੍ਹਾਂ ਦੇ

ਨਾਮ-ਪਤੇ ਮਿਲਦੇ ਹਨ। ਅੱਜ ਇਹ ਯਾਦਗਾਰ ਉਨ੍ਹਾਂ ਸਭ ਲਾਸਾਨੀ ਸ਼ਹੀਦਾਂ ਦੀ ਯਾਦ ਵਿਚ ਉਸਾਰੀ ਜਾਣੀ ਸ਼ੁਰੂ ਕੀਤੀ ਸੀ।



ਪਰ ਪੰਜਾਬੀਅਤ ਤੇ ਕੌਮੀਅਤ ਦੇ ਆਧਾਰ ਦੇ ਪੱਖੋਂ ਇਸ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਇਸ ਯਾਦਗਾਰ ਦਾ ਅਧੂਰਪਣ ਸਾਡੀ ਸਭ ਦੀ ਸਮੁੱਚੀ ਅਕ੍ਰਿਤਘਣਤਾ ਤੇ ਅਣਗਹਿਲੀ ਦੀ ਮੂੰਹੋਂ ਬੋਲਦੀ ਤਸਵੀਰ ਹੈ। ਇਸ ਤੋਂ ਵੱਡੇ ਦੁੱਖ ਦੀ ਕੋਈ ਹੋਰ ਗੱਲ ਨਹੀਂ ਹੋ ਸਕਦੀ ਕਿ ਅਸੀਂ ਸਰਬੰਸਦਾਨੀ ਗੁਰੂ ਗੋਬਿੰਦ ਸਿੰਘ ਦੀ ਕੁਰਬਾਨੀ ਤੇ ਉਨ੍ਹਾਂ ਦੇ ਲਖਤੇ ਜਿਗਰਾਂ ਤੇ ਪੁੱਤਰਾਂ ਵਰਗੇ ਪਿਆਰੇ ਸਿੰਘਾਂ ਵਿਚ ਵੀ ਆਪਣੀ ਸੌੜੀ ਸੋਚ ਸਦਕਾ ਵੰਡੀਆਂ ਪਾਉਣ ਦੀ ਬੇਅਰਥ ਜਿਹੀ ਕਾਰਵਾਈ ਤੋਂ ਵੀ ਸੰਕੋਚ ਨਹੀਂ ਕਰ ਰਹੇ।

ਮੁਕਤਸਰ ਸਾਹਿਬ -

ਇਸ ਤਰ੍ਹਾਂ ਹੀ ਮੁਕਤਸਰ ਦੀ ਖਿਦਰਾਣੇ ਦੀ ਢਾਬ 'ਤੇ ਲੜੀ ਗਈ ਜੰਗ ਦੀ ਯਾਦਗਾਰੀ ਵਜੋਂ ਮੁਕਤਾ-ਏ-ਮਿਨਾਰ ਦੀ ਬਹੁਤ ਵਧੀਆ ਯਾਦਗਾਰ ਬਣਾਈ ਗਈ ਸੀ। ਇਸ ਤੋਂ ਇਲਾਵਾ ਸ਼ਹਿਰ ਦੀਆਂ ਮੁੱਖ ਸੜਕਾਂ ਉਤੇ ਸ਼ਹੀਦੀ ਗੇਟ ਬਣਾਏ ਗਏ ਸਨ। ਮੁਕਤਸਰ ਦੀ ਜੰਗ ਗੁਰੂ ਸਾਹਿਬ ਵੱਲੋਂ ਸਿੱਖਾਂ ਨਾਲ ਰਿਸ਼ਤੇ ਦੀ ਟੁੱਟੀ ਹੋਈ ਗੰਢ ਨੂੰ ਦੁਬਾਰਾ ਜੋੜਣ ਦੀ ਯਾਦ ਦਿਵਾਉਂਦੀ ਹੈ। ਇਹ ਉਹ ਸਥਾਨ ਹੈ ਜਿਥੇ ਕਿ ਮਾਝੇ ਦੇ ਜਥੇਦਾਰ ਭਾਈ ਮਹਾਂ ਸਿੰਘ ਨੇ ਮਾਝੇ ਦੀ ਸਿੱਖੀ ਰੱਖੀ ਅਤੇ ਮਾਲਵੇ ਦੇ ਜਥੇ ਦਾਰ ਬਾਬਾ ਦਾਨ ਸਿੰਘ ਨੇ ਮਾਲਵੇ ਦੀ ਸਿੱਖੀ ਕਾਇਮ ਰੱਖੀ ਸੀ। ਕੀ ਅਸੀਂ ਇਸ

ਯਾਦਗਾਰ ਸਬੰਧੀ ਲੋੜੀਂਦਾ ਪ੍ਰਚਾਰ ਤੇ ਪ੍ਰਸਾਰ ਕਰ ਰਹੇ ਹਾਂ ਕਿ ਜਿਥੇ ਪੰਜਾਬ ਦੀ ਗੁਆਚ ਰਹੀ ਸਿੱਖੀ ਪੁਨਰ-ਸੁਰਜੀਤ ਹੋਈ ਸੀ।



**ਚੰਡੀਗੜ੍ਹ ਦੇ ਨਜ਼ਦੀਕ ਚੱਪੜਚਿੜੀ ਦਾ ਮੈਦਾਨ-**

ਹੁਣ ਜਦੋਂ ਅਸੀਂ ਗੁਰੂ ਗੋਬਿੰਦ ਸਿੰਘ ਦੇ ਮਹਾਨ ਸੇਵਕ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ 12 ਮਈ 1710 ਨੂੰ ਸਦੀਆਂ ਦੀ ਗੁਲਾਮੀ ਤੋਂ ਬਾਅਦ ਚੱਪਰ-ਚਿੜੀ ਦੇ ਮੈਦਾਨ ਵਿਚ ਪਹਿਲੀ ਵਾਰ ਫੈਸਲਾਕੁੰਨ ਸਰਹਿੰਦ ਫਤਹਿ ਦੀ ਤੀਜੀ ਸ਼ਤਾਬਦੀ ਸੰਨ 2010 ਵਿਚ ਮਨਾ ਰਹੇ ਹਾਂ ਤਾਂ ਵਿਚਾਰਾਂ ਹੋ ਰਹੀਆਂ ਹਨ ਕਿ ਇਸ ਸਵੈਮਾਣ ਭਰਪੂਰ ਇਸ ਜਿੱਤ ਦੀ ਯਾਦ ਨੂੰ ਕਿਸ ਤਰ੍ਹਾਂ ਸਦੀਵੀ ਬਣਾਇਆ ਜਾਵੇ ਤਾਂ ਕਿ ਆਉਣ ਵਾਲੀਆਂ ਪੀੜੀਆਂ ਦੇਸ਼ ਭਗਤੀ ਤੇ ਦੇਸ਼ ਪਿਆਰ ਦਾ ਸਬਕ ਸਿੱਖ ਸਕਣ। ਪਰ ਅਫਸੋਸ ਦੀ ਗੱਲ ਹੈ ਕਿ ਵਿਚਾਰਾਂ ਨਾਲੋਂ ਵੱਧ ਵਿਚਾਰਾਂ ਦੀਆਂ ਕਟਾਰਾਂ ਚੱਲ ਰਹੀਆਂ ਹਨ।

ਇਸ ਸੰਦਰਭ ਵਿਚ ਕਿਹਾ ਜਾ ਸਕਦਾ ਹੈ ਕਿ ਅੱਜ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਕੌਣ ਨਹੀਂ ਜਾਣਦਾ ਕਿ ਉਨ੍ਹਾਂ ਨੇ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਫਲਸਫੇ ਅਨੁਸਾਰ ਪੰਜਾਬ ਦੇ ਅਜੋਕੇ ਸਮਾਜ ਲਈ ਵੱਡਾ ਯੋਗਦਾਨ ਪਾਇਆ ਸੀ। ਜਦੋਂ ਕਿ ਉਨ੍ਹਾਂ ਦੇ ਸਮੇਂ ਵਿਚ ਸੱਤ ਸਦੀਆਂ ਬਾਅਦ ਇਹ ਪਹਿਲੀ ਵਾਰ ਹੋਇਆ ਸੀ ਕਿ ਸ਼ਾਹੀ ਫੌਜਾਂ ਦੀਆਂ ਤੋਪਾਂ, ਤਲਵਾਰਾਂ ਤੇ ਬਰਛਿਆਂ ਦੇ ਮੂੰਹ ਸਧਾਰਨ ਜਨਤਾ ਦੀਆਂ ਡਾਂਗਾਂ ਤੇ ਗੰਡਾਸਿਆਂ ਨੇ ਚੱਪੜਚਿੜੀ ਦੇ ਮੈਦਾਨ ਵਿਚ ਮੋੜ ਦਿੱਤੇ ਸਨ। ਉਸ ਤੋਂ ਬਾਅਦ ਸੈਂਕੜੇ ਸਾਲਾਂ ਪਿੱਛੋਂ ਇਕ ਵੱਡੀ ਇਤਿਹਾਸਕ ਘਟਨਾ ਇਹ ਵੀ ਹੋਈ ਕਿ ਗਰੀਬਾਂ ਤੇ ਦਲਿਤਾਂ ਵਾਸਤੇ ਸਦੀ ਪਲਟੀ ਅਤੇ ਉਹ ਪਹਿਲੀ ਵਾਰ ਹੋਇਆ ਕਿ ਹਲ-ਵਾਹ ਕਿਰਸਾਣਾਂ ਤੋਂ ਖੁੱਦ ਆਪ ਜ਼ਮੀਨਾਂ ਦੇ ਮਾਲਕ ਬਣੇ। ਪਿੰਡਾਂ ਤੇ ਨਗਰਾਂ ਵਿਚ ਜੋ 'ਅਣਹੋਏ ਜਿਹੇ ਕਿਰਤੀ-ਕਾਮੇ' ਵਿਚਰ ਰਹੇ ਸਨ, ਉਨ੍ਹਾਂ ਨੂੰ ਬੰਦਾ ਬਹਾਦਰ ਨੇ ਸਿਰਫ ਚੌਧਰੀ ਹੀ ਨਹੀਂ ਬਣਾਇਆ; ਸਗੋਂ ਮੁਗਲਾਂ ਵੱਲੋਂ ਸਥਾਪਿਤ ਘੜੰਮ-ਚੌਧਰੀਆਂ ਤੋਂ ਵੀ ਉਨ੍ਹਾਂ ਦੀ ਸ਼ਾਨੀ ਭਰਵਾਈ।

ਇਸ ਲਈ ਚੱਪੜਚਿੜੀ ਦੇ ਮੈਦਾਨ ਵਿਚ ਕੋਈ ਅਜਿਹੀ ਵਿਦਿਅਕ ਸੰਸਥਾ ਜਾਂ ਸਮਾਰਕ ਬਣਾਉਣਾ ਚਾਹੀਦਾ ਹੈ; ਜਿਸ ਵਿਚ ਕਿ ਸਿੱਖ ਮਤ ਦੇ ਫਲਸਫੇ ਅਤੇ ਸਾਡੇ ਗੁਰੂਆਂ-ਪੀਰਾਂ ਤੇ ਸ਼ਹੀਦਾਂ ਦੀ ਵਿਰਾਸਤ ਦਾ ਪੈਗਾਮ ਆਉਣ ਵਾਲੀਆਂ ਪੀੜ੍ਹੀਆਂ ਨੂੰ ਮਿਲ ਸਕੇ। ਇਸ ਤਰ੍ਹਾਂ ਹੀ ਸਰਹਿੰਦ ਵਿਚ ਬਹੁਤ ਸਾਰੇ ਵਿਰਾਸਤੀ ਨਿਸ਼ਾਨ ਹਨ, ਜਿਨ੍ਹਾਂ ਨੂੰ ਕਿ ਸੰਭਾਲਣਾ ਜ਼ਰੂਰੀ ਹੈ।

ਕਾਹਨੂੰਵਾਨ ਤੇ ਕੁੱਪਰਹੀੜੇ ਦੇ ਘੱਲੂਘਾਰਿਆਂ ਦੇ ਮੈਦਾਨ -

ਕੀ ਅਸੀਂ ਛੋਟੇ ਘੱਲੂਘਾਰੇ ਦੀ ਯਾਦਗਾਰ ਕਾਹਨੂੰਵਾਨ ਜ਼ਿਲ੍ਹਾ ਗੁਰਦਾਸਪੁਰ ਵਿਖੇ ਬਣਾਉਣ ਦਾ ਉਪਰਾਲਾ ਕੀਤਾ ਹੈ? ਇਸ ਤਰ੍ਹਾਂ ਹੀ ਕੁੱਪਰਹੀੜਾ ਜ਼ਿਲ੍ਹਾ ਸੰਗਰੂਰ ਦੇ ਸਥਾਨ 'ਤੇ ਵੱਡੇ ਘੱਲੂਘਾਰੇ ਦੀ ਇਤਿਹਾਸਕ ਯਾਦਗਾਰ ਬਣਾਉਣ ਦੀ ਲੋਕਾਂ ਦੀ ਤਾਂਘ ਸਦੀਆਂ ਪੁਰਾਣੀ ਨਹੀਂ ਹੈ? ਕੀ ਇਹ ਇਤਿਹਾਸਕ ਕੌਮੀ ਯਾਦਗਾਰਾਂ ਬਣਾਉਣ ਦਾ ਸਾਡੇ ਸੁਪਨੇ ਸਾਡੀ ਆਪਣੀ ਹੀ ਘਟੀਆ ਮਾਨਸਿਕਤਾ ਤੇ ਪਾਰਟੀਬਾਜ਼ੀ ਕਰਕੇ ਬੇਧਿਆਨੀ ਦਾ ਸ਼ਿਕਾਰ ਤਾਂ ਨਹੀਂ ਹੋ ਰਹੇ?

ਰੋਪੜ ਵਿਖੇ ਚਾਨਣ ਮੁਨਾਰਾ -

ਬਾਬਾ ਬੰਦਾ ਬਹਾਦਰ ਤੇ ਸਿੱਖਾਂ ਵੱਲੋਂ ਸਰਹਿੰਦ ਫਤਹਿ ਜੋ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਬਾਅਦ ਸਿੱਖਾਂ ਦੀ ਮੁਗਲਾਂ 'ਤੇ ਪਹਿਲੀ ਜਿੱਤ ਸੀ। ਇਸ ਲਈ ਚੱਪਰ-ਚਿੜੀ ਵਿਖੇ ਜੇ ਕੋਈ ਇਤਿਹਾਸਕ ਯਾਦਗਾਰ ਬਣਾਉਣ ਦੀ ਅਸੀਂ ਗੱਲ ਕਰਨੀ ਹੈ ਤਾਂ ਘੱਟੋ-ਘੱਟ ਰੋਪੜ ਵਿਖੇ ਬਣੇ ਇਸ ਚਾਨ੍ਹਣ ਮੁਨਾਰੇ ਦੀ ਬੁਝੀ ਲਾਟ ਵੀ ਦੁਬਾਰਾ ਜਗਾਉਣੀ ਬਣਦੀ ਹੈ। ਸਰਹਿੰਦ ਫਤਿਹ ਦੀ ਬੁਨਿਆਦ ਉਪਰ ਮਹਾਰਾਜਾ ਰਣਜੀਤ ਸਿੰਘ ਤੇ 12 ਮਿਸਲਾਂ ਦੇ ਜਥੇਦਾਰਾਂ ਤੇ ਸਿੱਖਾਂ ਵੱਲੋਂ ਉਸਾਰੇ ਗਏ ਸਿੱਖ ਰਾਜ ਦੀ ਨਿਸ਼ਾਨੀ ਦੀ ਪਹਿਲਾਂ ਸੇਵਾ-ਸੰਭਾਲ ਕਰਨੀ ਯੋਗ ਹੋਵੇਗੀ।



ਸਿੱਖਾਂ ਦੀਆਂ 12 ਮਿਸਲਾਂ ਦੇ ਸ਼ਹੀਦਾਂ ਦੀ ਯਾਦ ਵਿਚ ਲੇਖਕ ਵੱਲੋਂ ਬਣਾਈ ਯਾਦਗਾਰ

ਇਹ ਇਤਿਹਾਸਕ ਨਿਸ਼ਾਨੀ ਰੋਪੜ ਦੇ ਮਹਾਰਾਜਾ ਰਣਜੀਤ ਸਿੰਘ ਬਾਗ ਵਿਚ ਪੰਜਾਬ ਵਿਚ ਮਿਸਲ ਰਾਜ ਤੋਂ ਉਪਰੰਤ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨੂੰ ਦਰਸਾਉਂਦੀ 44 ਫੁੱਟ ਉੱਚੀ ਦਗ-ਦਗ ਜਗਦੀ ਸੁਰਖ ਸ਼ਮ੍ਹਾ ਰੂਪੀ ਯਾਦਗਾਰ ਮੇਰੇ ਵੱਲੋਂ ਕੌਮ ਦੀ ਸੇਵਾ ਹਿੱਤ ਬਤੌਰ ਡਿਪਟੀ ਕਮਿਸ਼ਨਰ ਰੋਪੜ ਬਣਾਈ ਗਈ ਸੀ; ਜੋ ਕਿ ਹੁਣ ਬੁਝ ਚੁੱਕੀ ਹੈ। ਇਸ ਲਈ ਉਸ ਰੌਸ਼ਨ ਮਿਨਾਰੇ ਦੀ ਲੋਅ ਨੂੰ ਮੁੜ ਤੋਂ ਪਰਜਵਲਿਤ ਕਰਨਾ ਇਸ ਲਈ ਜ਼ਰੂਰੀ ਹੋਵੇਗਾ ਕਿ ਅਵਾਮ ਨੂੰ ਵਿਸ਼ਵਾਸ ਹੋ ਸਕੇ ਕਿ ਸੱਚਮੁੱਚ ਹੀ ਅਸੀਂ ਆਪਣੇ ਸ਼ਹੀਦਾਂ-ਮੁਰੀਦਾਂ ਦੀਆਂ ਪ੍ਰਾਪਤੀਆਂ ਬਾਰੇ ਸੁਚੇਤ ਹਾਂ।

## ਅੰਮ੍ਰਿਤਸਰ ਤੇ ਫਿਰੋਜ਼ਪੁਰ ਦੇ ਵਿਰਾਸਤੀ ਦਰਵਾਜ਼ੇ-

ਇਸ ਤਰ੍ਹਾਂ ਹੀ ਅੰਮ੍ਰਿਤਸਰ ਤੇ ਫਿਰੋਜ਼ਪੁਰ ਵਿਖੇ ਪੁਰਾਣੇ ਬਚੇ-ਖੁਚੇ ਅੰਦਰੂਨੀ ਇਤਿਹਾਸਕ ਦਰਵਾਜ਼ੇ ਵੀ ਡਿੱਗ-ਢਹਿ ਰਹੇ ਹਨ। ਬੇਸ਼ੱਕ ਹੁਣ ਕੁਝ ਕੁ ਦਰਵਾਜ਼ੇ ਤਾਂ ਅਲੋਪ ਹੀ ਹੋ ਚੁੱਕੇ ਹਨ। ਪਰ ਇਸ ਤੋਂ ਪਹਿਲਾਂ ਕਿ ਬਾਕੀ ਬਚੇ ਗੇਟਾਂ ਦੀ ਸਾਂਭ-ਸੰਭਾਲ ਪ੍ਰਤੀ ਹੋਰ ਵੀ ਦੇਰ ਹੋ ਜਾਵੇ। ਇਹ ਅਤਿਅੰਤ ਜ਼ਰੂਰੀ ਹੋਵੇਗਾ ਕਿ ਇਨ੍ਹਾਂ ਵੱਲ ਵੀ ਵਿਰਾਸਤ ਦੀ ਸਾਂਭ ਵਜੋਂ ਤੁਰੰਤ ਧਿਆਨ ਦਿੱਤਾ ਜਾਵੇ।

ਇਸ ਤੋਂ ਵੀ ਹੋਰ ਅਹਿਮੀਅਤ ਵਾਲੀ ਕੌਮੀ ਵਿਰਾਸਤ ਦੀ ਸਾਂਭ-ਸੰਭਾਲ ਦੇ ਪੱਖੋਂ ਗੱਲ ਇਹ ਹੈ ਕਿ ਸ਼ਹੀਦ ਭਗਤ ਸਿੰਘ ਦਾ ਜੱਦੀ ਘਰ ਤਾਂ ਪਾਕਿਸਤਾਨ ਵਿਚ ਰਹਿ ਗਿਆ ਹੈ। ਪਰ ਉਨ੍ਹਾਂ ਦੇ ਪੁਰਖਿਆਂ ਦਾ ਘਰ ਖਟਕੜ ਕਲਾਂ ਵਿਖੇ ਹੈ। ਇਸ ਤਰ੍ਹਾਂ ਹੀ ਤੂੜੀ ਬਜ਼ਾਰ ਫਿਰੋਜ਼ਪੁਰ ਵਿਖੇ ਸ਼ਹੀਦ ਭਗਤ ਸਿੰਘ ਤੇ ਉਸ ਦੇ ਸਾਥੀਆਂ ਦੀ ਲੁਕਣਗਾਹ ਇਕ ਚੁਬਾਰੇ ਦੇ ਰੂਪ ਵਿਚ ਮੌਜੂਦ ਹੈ। ਸ਼ਹੀਦ ਸੁਖਦੇਵ ਦਾ ਘਰ ਲੁਧਿਆਣਾ ਵਿਖੇ ਹੈ। ਇਨ੍ਹਾਂ ਸਭ ਦੀ ਜੇ ਠੀਕ ਤਰੀਕੇ ਨਾਲ ਸਾਂਭ-ਸੰਭਾਲ ਨਾ ਹੋਈ ਤਾਂ ਇਹ ਸਾਡੇ ਲਈ ਯਾਦਾਂ ਹੀ ਬਣ ਕੇ ਰਹਿ ਜਾਣਗੇ।

ਇਸ ਤਰ੍ਹਾਂ ਹੀ ਕਰਤਾਰ ਸਿੰਘ ਸਰਾਭਾ ਦੇ ਪਿੰਡ ਸਰਾਭਾ ਵਿਖੇ ਤੇ ਸ਼ਹੀਦ ਊਧਮ ਸਿੰਘ ਦੇ ਸ਼ਹਿਰ ਸੁਨਾਮ ਵਿਖੇ ਉਨ੍ਹਾਂ ਦੀਆਂ ਯਾਦਗਾਰਾਂ ਨੂੰ ਦਰਸ਼ਨੀ ਰੂਪ ਦਿੱਤੇ ਜਾਣ ਦੀ ਬੇਅੰਤ ਲੋੜ ਹੈ।

## ਅਨੰਦਪੁਰ ਸਾਹਿਬ, ਫਤਿਹਗੜ੍ਹ ਸਾਹਿਬ ਤੇ ਮੁਕਤਸਰ ਸਾਹਿਬ ਦੀਆਂ ਦਰਸ਼ਨੀ ਡਿਓਢੀਆਂ-

ਜਿਥੇ ਕਿਤੇ ਵੀ ਸ਼ਹੀਦਾਂ ਦੀਆਂ ਯਾਦਗਾਰਾਂ ਹਨ; ਭਾਵੇਂ ਉਹ ਅਨੰਦਰਪੁਰ ਸਾਹਿਬ, ਮੁਕਤਸਰ ਜਾਂ ਫਤਹਿਗੜ੍ਹ ਸਾਹਿਬ ਵਿਖੇ ਬਣਾਏ ਗਏ ਦਰਸ਼ਨੀ ਦਰਵਾਜ਼ੇ ਹਨ ਤੇ ਭਾਵੇਂ ਉਹ ਹੁਸੈਨੀਵਾਲਾ ਜਾਂ ਖਟਕੜ ਕਲਾਂ ਦੇ ਸਮਾਰਕ ਹਨ। ਉਥੇ ਉਨ੍ਹਾਂ ਦੇ ਇਤਿਹਾਸ ਸਬੰਧੀ ਜਾਣਕਾਰੀ ਦੇਣੀ ਬੇਹੱਦ ਜ਼ਰੂਰੀ ਹੈ। ਜਿਸ ਦੀ ਅਣਹੋਂਦ ਵਿਚ ਜਿਹੜੇ ਟਾਂਵੇ-ਟਾਂਵ ਯਾਤਰੀ ਆਉਂਦੇ ਵੀ ਹਨ। ਉਨ੍ਹਾਂ ਨੂੰ ਸ਼ਹੀਦਾਂ ਬਾਰੇ ਸਹੀ ਜਾਣਕਾਰੀ ਨਾ ਮਿਲਣ ਕਰਕੇ ਮਾਯੂਸੀ ਜਿਹੀ ਹੁੰਦੀ ਹੈ।



**ਫੇਰੂਸ਼ਹਿਰ ਮੈਮੋਰੀਅਲ**– ਇਥੇ ਜ਼ਿਕਰਯੋਗ ਹੈ ਕਿ ਫੇਰੂਸ਼ਹਿਰ ਮੈਮੋਰੀਅਲ 1979 ਵਿਚ ਬਣਾਇਆ ਗਿਆ ਸੀ। ਇਹ ਫਿਰੋਜ਼ਪੁਰ ਤੇ ਮੋਗਾ ਦੇ ਬਿਲਕੁਲ ਦਰਮਿਆਨ ਦੋਨਾਂ ਸ਼ਹਿਰਾਂ ਤੋਂ ਤਕਰੀਬਨ 35–35 ਕਿਲੋਮੀਟਰ 'ਤੇ ਮੌਜੂਦ ਹੈ। ਇਸ ਦੇ ਬਾਵਜੂਦ ਕਿ ਕਦੇ-ਕਦਾਈਂ ਸਰਕਾਰੀ ਤੇ ਪ੍ਰਸ਼ਾਸਨਿਕ ਯਤਨ ਹੁੰਦੇ ਰਹੇ ਹਨ ਕਿ ਇਹ ਸਮਾਰਕ ਐਂਗਲੋ ਸਿੱਖ ਵਾਰ ਵਿਚ ਪੰਜਾਬੀਆਂ ਦੀ ਬਹਾਦਰੀ ਦੇ ਤੁੱਲ ਬਣ ਸਕੇ। ਪਰ ਅਫਸੋਸ ਅੱਜ ਇਹ ਬੇਚਿਰਾਗ ਤੇ ਬੇਨੂਰ ਹੋ ਚੁੱਕਾ ਹੈ। ਇਸ ਦੇ ਚੁਗਿਰਦੇ ਵਿਚ ਹੁਣ ਸਰਕੰਡੇ ਤੇ ਘਾਹ-ਬੂਟ ਦਾ ਰਾਜ ਹੈ।



ਕਦੇ ਸ੍ਰ: ਮਹਿੰਦਰ ਸਿੰਘ ਰੰਧਾਵਾ ਆਈ.ਸੀ.ਐੱਸ. ਨੇ ਆਪਣੇ ਪੰਜਾਬ ਦੇ ਹੈਰੀਟੇਜ ਤੇ ਕਲਚਰਲ ਪਿਆਰ ਦੀ ਨਿਸ਼ਾਨੀ ਵਜੋਂ ਇਸ ਨੂੰ ਜੀਅ-ਜਾਨ ਲਾ ਕੇ ਬਣਵਾਇਆ ਸੀ।

ਪਰ ਅੱਜ ਮੈਮੋਰੀਅਲ ਦੇ ਆਲੇ-ਦੁਆਲੇ ਦੀ ਅਤੇ ਅੰਦਰੂਨੀ ਦੁਰਦਸ਼ਾ ਕਹਿਣ ਨਾਲੋਂ ਦੇਖੀ ਹੀ ਭਲੀ ਹੈ। ਮਹੀਨੇ ਵਿਚ 40–50 ਤੋਂ ਵੱਧ ਮੈਂ ਕਦੇ ਯਾਤਰੀਆਂ ਨੂੰ ਇਥੇ ਆਉਂਦੇ ਨਹੀਂ ਵੇਖਿਆ। ਇਸ ਮੈਮੋਰੀਅਲ ਵਿਚ ਹੁਣ ਅੰਦਰ ਇਨ੍ਹਾਂ ਲੜਾਈਆਂ ਦੀਆਂ ਪੇਂਟਿੰਗਜ਼ ਬਦਰੰਗ ਹੋ ਰਹੀਆਂ ਹਨ। ਇਥੋਂ ਤੱਕ ਕਿ ਕਿਸੇ ਨਾ ਕਿਸੇ ਦੇਸ਼ ਭਗਤ ਯਾਤਰੀ ਨੇ ਲਾਰਡ ਹਿਊ ਗਫ ਤੇ ਲਾਰਡ ਹਾਰਡਿੰਗ ਦੀਆਂ ਅੱਖਾਂ ਤੇ ਬਾਹਾਂ ਵਿਚ ਸੂਏ ਮਾਰ ਦਿੱਤੇ ਹਨ। ਇਸ ਜੰਗ ਸਬੰਧੀ ਕਦੇ 1850 ਤੋਂ ਲੈ ਕੇ 1882 ਤੱਕ ਦੀਆਂ ਅੰਗਰੇਜ਼ਾਂ ਵੱਲੋਂ ਲਿਖੇ ਅੱਖੀਂ ਦੇਖੇ ਇਤਿਹਾਸ ਦੀਆਂ ਕਿਤਾਬਾਂ ਪਈਆਂ ਹੁੰਦੀਆਂ ਸਨ। ਪਰ ਹੁਣ ਸ਼ਾਇਦ ਇਥੇ ਇਸ ਲਾਇਬ੍ਰੇਰੀ ਵਿਚ 50 ਕਿਤਾਬਾਂ ਵੀ ਨਾ ਹੋਣ। ਅੱਗੇ ਇਨ੍ਹਾਂ ਨੂੰ ਸਾਲਾਂਬੱਧੀ ਕੋਈ ਪੜ੍ਹਣ ਲਈ ਨਹੀਂ ਲੈਂਦਾ। ਅਫਸੋਸ ਦੀ ਗੱਲ ਹੈ ਕਿ ਰਾਤ ਨੂੰ ਇਹ ਕਬੂਤਰਾਂ ਤੇ ਚਮਗਿੱਦੜਾਂ ਦੇ ਲਈ ਬਹੁਤ ਵਧੀਆ ਰੈਣ-ਬਸੇਰਾ ਸਾਬਿਤ ਹੋ ਰਿਹਾ ਹੈ।

**ਗੁਰਦਾਸਪੁਰ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਸਮਾਰਕ**–

ਇਸ ਸੰਦਰਭ ਵਿਚ ਮੈਂ ਇਹ ਵੀ ਸਨਿਮਰ ਬੇਨਤੀ ਕਰਨਾ ਚਾਹਾਂਗਾ ਕਿ ਰੋਪੜ ਵਾਂਗ ਹੀ ਸੰਨ 2001 ਵਿਚ ਜ਼ਿਲ੍ਹਾ ਹੈੱਡਕੁਆਟਰ ਗੁਰਦਾਸਪੁਰ ਵਿਖੇ ਬਤੌਰ ਡਿਪਟੀ

ਕਮਿਸ਼ਨਰ ਮੇਰੀ ਸੇਵਾ ਦੇ ਦੌਰਾਨ ਬਾਬਾ ਬੰਦਾ ਸਿੰਘ ਬਹਾਦਰ ਦੀ ਯਾਦ ਵਿਚ ਇਕ ਯਾਦਗਾਰ ਬਣਾਈ ਗਈ ਸੀ। ਜ਼ਿਕਰਯੋਗ ਹੈ ਕਿ ਗੁਰਦਾਸਪੁਰ ਦੇ ਨਜ਼ਦੀਕ ਬਾਬਾ ਬੰਦਾ ਸਿੰਘ ਬਹਾਦਰ ਜੀ ਨੂੰ ਗੁਰਦਾਸ ਨੰਗਲ ਦੀ ਲੜਾਈ ਵਿਚ ਆਪਣਿਆਂ ਵੱਲੋਂ ਹੀ ਵਿਸ਼ਵਾਸਘਾਤ ਤੇ ਨਾ-ਮਿਲਵ !ਰਤਣ ਦੇ ਕਾਰਨ ਮੌਤ ਦੇ ਮੂੰਹ ਵਿਚ ਪੈਣਾ ਪਿਆ ਸੀ। ਉਨ੍ਹਾਂ ਦੀ ਕੁਰਬਾਨੀ ਦੀ ਯਾਦ ਗੁਰਦਾਸਪੁਰ ਤਾਂ ਕੀ ਸਾਰੇ ਪੰਜਾਬ ਵਿਚ ਹੀ ਕਿਤੇ ਨਹੀਂ ਬਣਾਈ ਗਈ ਸੀ। ਇਸ ਲਈ ਇਥੇ ਯਾਦਗਾਰ ਤਾਂ ਅਕਾਲ ਪੁਰਖ ਦੀ ਕ੍ਰਿਪਾ ਨਾਲ ਬਣ ਗਈ ਪਰ ਇਸ ਯਾਦਗਾਰੀ ਸਮਾਰਕ ਤੋਂ ਬਾਬਾ ਬੰਦਾ ਸਿੰਘ ਬਹਾਦਰ ਦੀ ਕੁਰਬਾਨੀ ਦੀ ਉਪਮਾ ਵਿਚ ਜੋ ਸ਼ਿਲਾ-ਲੇਖ ਅੰਗਰੇਜ਼ੀ ਤੇ ਪੰਜਾਬੀ ਵਿਚ ਲਾਏ ਗਏ ਸਨ; ਉਹ ਮੇਰੀ ਉਥੋਂ ਬਦਲੀ ਦੇ ਤੁਰੰਤ ਬਾਅਦ ਫਿਰਕਾਪ੍ਰਸਤਾਂ ਨੇ ਉਥੋਂ ਉਤਰਵਾ ਦਿੱਤੇ ਸਨ।


ਬਾਬਾ ਬੰਦਾ ਸਿੰਘ ਦੀ ਗੁਰਦਾਸਪੁਰ ਵਿਖੇ ਲੇਖਕ ਵੱਲੋਂ ਬਣਾਈ ਯਾਦਗਾਰ

ਕੀ ਸਮੇਂ ਦੀਆਂ ਵੱਖ-ਵੱਖ ਸਰਕਾਰਾਂ ਨੇ ਇਸ ਮਸਲੇ ਨੂੰ ਸੰਜੀਦਗੀ ਨਾਲ ਵਿਚਾਰ ਕੇ ਬਾਬਾ ਬੰਦਾ ਸਿੰਘ ਬਹਾਦਰ ਦੀ ਯਾਦ ਨੂੰ ਢੁਕਵਾਂ ਸਨਮਾਨ ਦਿੱਤਾ ਹੈ? ਸਪਸ਼ਟ ਤੌਰ 'ਤੇ ਜਵਾਬ ਨਹੀਂ ਵਿਚ ਹੈ ਕਿਉਂਕਿ ਸਨਮਾਨ ਤਾਂ ਇਕ ਪਾਸੇ ਰਿਹਾ; ਇਸ ਯਾਦਗਾਰ ਵੱਲ ਹੁਣ ਕਿਸੇ ਦਾ ਧਿਆਨ ਹੀ ਨਹੀਂ ਹੈ। ਜਦੋਂ ਕਿ ਇਹ ਮਸਲਾ ਸ਼ਹੀਦਾਂ-ਮੁਰੀਦਾਂ ਪ੍ਰਤੀ ਸਾਡੀ ਸ਼ਰਧਾ ਦੇ ਪੱਖੋਂ ਸੰਜੀਦਾ ਸੋਚ-ਸਮਝ ਦਾ ਮੁਥਾਜ ਹੈ।

ਇਸ ਤਰ੍ਹਾਂ ਹੀ ਸ੍ਰੀ ਹਰਿਗੋਬਿੰਦਪੁਰ ਵਿਖੇ ਛੇਵੇਂ ਪਾਤਿਸ਼ਾਹ ਦੇ ਸਮੇਂ ਦੀਆਂ ਵਿਰਾਸਤੀ ਇਕ-ਦੋ ਇਮਾਰਤਾਂ ਹਨ। ਦੀਨਾ ਨਗਰ ਵਿਖੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਰਿਹਾਇਸ਼ਗਾਹ ਵੀ ਢਹਿ-ਢੇਰੀ ਹੋ ਰਹੀ ਹੈ। ਬੇਸ਼ੱਕ ਇਹ ਮਿਊਂਸਪਲ ਕਮੇਟੀ ਦੇ ਦਫਤਰ ਦੇ ਬਿਲਕੁਲ ਨਾਲ ਲੱਗਦੀ ਹੈ। ਪਰ ਇਸ ਦੀ ਮੌਜੂਦਾ ਦੁਰਦਸ਼ਾ ਦੇ ਸਨਮੁੱਖ ਲੋੜੀਂਦੀ ਸਾਂਭ-ਸੰਭਾਲ ਵਾਸਤੇ ਕੋਈ ਯਤਨ ਨਹੀਂ ਹੋ ਰਿਹਾ; ਜੋ ਕਿ ਤੁਰੰਤ ਕੀਤਾ ਜਾਣਾ ਚਾਹੀਦਾ ਹੈ।

**ਪਹਿਲੀ ਐਂਗਲੋ ਸਿੱਖ ਜੰਗ ਦੇ ਮੈਦਾਨ-**

ਜੇ ਚੱਪਰ-ਚਿੜੀ ਦੇ ਜੰਗ ਦੇ ਮੈਦਾਨ ਵਿਖੇ ਵਿਜੇ ਸਤੰਭ ਬਣਨਾ ਹੈ ਤਾਂ ਕੀ ਕਦੇ ਅਸੀਂ ਜਗਤ ਪ੍ਰਸਿੱਧ ਸਿੱਖਾਂ ਤੇ ਅੰਗਰੇਜ਼ਾਂ ਦੀ ਲੜਾਈ ਦੇ ਮੁਦਕੀ, ਫੇਰੂ ਸ਼ਹਿਰ, ਅਲੀਵਾਲ ਤੇ ਸਭਰਾਉਂ ਦੇ ਮੈਦਾਨਾਂ ਤੇ ਯਾਦਗਾਰੀ ਮਿਨਾਰਾਂ ਦੀ ਦੁਰਦਸ਼ਾ ਦੇਖੀ ਹੈ

ਕਿ ਉਹ ਕਿਸ ਖਸਤਾ ਹਾਲ ਵਿਚ ਹਨ? ਕੀ ਸਾਨੂੰ ਇਹ ਪਤਾ ਹੈ ਕਿ 1963 ਤੱਕ ਇਹ ਜੰਗ ਦੇ ਮੈਦਾਨ ਨੈਸ਼ਨਲ ਮਾਨੂਮੈਂਟ ਹੁੰਦੇ ਸਨ। ਜੋ ਕਿ ਹੁਣ ਨੈਸ਼ਨਲ ਮਾਨੂਮੈਂਟਾਂ ਦੀ ਲਿਸਟ ਵਿਚੋਂ ਇਸ ਲਈ ਕੱਢ ਦਿੱਤੇ ਗਏ ਹਨ ਕਿ ਹੁਣ ਇਨ੍ਹਾਂ ਦੀ ਪਹਿਲਾਂ ਜਿੰਨੀ ਅਹਿਮੀਅਤ ਨਹੀਂ ਰਹੀ? ਕੀ ਸੰਨ 1963 ਦੀ ਇਸ ਨੋਟੀਫਿਕੇਸ਼ਨ ਦੀ ਦਲੀਲ ਵਾਜਬ ਹੈ?



ਮੁੱਦਕੀ ਦੀ ਯਾਦਗਾਰ


ਫੇਰੂਸ਼ਹਿਰ ਦੀ ਜੰਗ


ਸਭਰਾਉਂ ਦੀ ਯਾਦਗਾਰ

ਇਥੇ ਇਕ ਇਤਿਹਾਸਕ ਸੱਚਾਈ ਤੋਂ ਲੋਕਾਂ ਨੂੰ ਜਾਣੂੰ ਕਰਵਾਉਣਾ ਬੇਹੱਦ ਜ਼ਰੂਰੀ ਹੈ ਕਿ ਇੰਗਲੈਂਡ ਦੇ ਉਸ ਸਮੇਂ ਦੇ ਪ੍ਰਧਾਨ ਮੰਤਰੀ ਰਾਬਰਟ ਪੀਲ ਨੇ ਪਾਰਲੀਮੈਂਟ ਵਿਚ ਜਿਥੇ ਆਪਣੀ ਅੰਗਰੇਜ਼ ਫੌਜ ਤੇ ਅੰਗਰੇਜ਼ਾਂ ਦੇ ਮਾਤਹਿਤ ਹਿੰਦੋਸਤਾਨੀ ਫੌਜ ਦੀ ਬਹਾਦਰੀ ਦਾ ਜ਼ਿਕਰ ਕੀਤਾ। ਉਥੇ ਹੀ ਉਸ ਨੇ ਕਮਾਂਡਰ-ਇਨ-ਚੀਫ ਲਾਰਡ ਗਫ਼ ਦੀ 13 ਫਰਵਰੀ, 1846 ਦੀ ਰਿਪੋਰਟ ਦਾ ਵੀ ਜ਼ਿਕਰ ਕੀਤਾ ਸੀ। ਇਥੇ ਇਹ ਬਹੁਤ ਹੀ ਜ਼ਿਕਰਯੋਗ ਹੈ ਕਿ ਅੰਗਰੇਜ਼ ਫੌਜ ਦੇ ਕਮਾਂਡਰ-ਇਨ-ਚੀਫ ਨੇ ਆਪਣੇ ਪੱਤਰ ਵਿੱਚ ਲਿਖਿਆ ਸੀ ਕਿ ਸਾਡੀ ਰਾਜਨੀਤੀ ਅਨੁਸਾਰ ਸਾਨੂੰ ਹੱਕ ਨਹੀਂ ਹੈ ਕਿ ਅਸੀਂ ਆਪਣੇ ਹਾਰੇ ਹੋਏ ਦੁਸ਼ਮਣ ਦੀ ਬਹਾਦਰੀ ਦੀ ਤਾਰੀਫ ਕਰੀਏ। ਪਰ ਜੇ ਅਸੀਂ ਆਪਣੀ ਰਾਜਨੀਤੀ ਦੇ ਪਾਬੰਦ ਨਾ ਹੁੰਦੇ ਤਾਂ ਅਸੀਂ ਜ਼ਰੂਰ ਹੀ ਸਿੱਖ ਸਰਦਾਰਾਂ ਅਤੇ ਸਿੱਖ ਫੌਜ ਦੀਆਂ ਕੁਰਬਾਨੀਆਂ ਨੂੰ ਵੇਖਦੇ ਹੋਏ ਆਪਣੇ ਆਪ ਨੂੰ ਰੋਣ ਤੋਂ ਰੋਕ ਨਾ ਸਕਦੇ ਕਿ ਕਿਸ ਤਰ੍ਹਾਂ ਐਡੇ ਬਹਾਦਰ ਲੋਕਾਂ ਦਾ ਇਨ੍ਹਾਂ ਲੜਾਈਆਂ ਵਿਚ ਘਾਣ ਹੋਇਆ ਹੈ।

ਅੱਜ ਵੀ ਤਕਰੀਬਨ ਸੰਨ 1860 ਦੇ ਕਰੀਬ ਬਣੇ ਮੁੱਦਕੀ ਫੇਰੂ ਸ਼ਹਿਰ, ਆਲੀਵਾਲ ਤੇ ਸਭਰਾਉਂ ਦੇ ਸ਼ਹੀਦੀ ਮੀਨਾਰ ਸਾਨੂੰ ਜੰਗ ਦੇ ਉਨ੍ਹਾਂ ਪੰਜਾਬੀ ਸ਼ਹੀਦਾਂ ਦੀ ਯਾਦ ਦਿਵਾਉਂਦੇ ਹਨ। ਇਹ ਯਾਦਗਾਰਾਂ ਹੁਣ ਢਹਿ-ਢੇਰੀ ਹੋ ਰਹੀਆਂ ਹਨ। ਆਲੀਵਾਲ ਦੇ ਨਜ਼ਦੀਕ ਤਾਂ ਇਹ ਯਾਦਗਾਰ ਤਕਰੀਬਨ ਖਤਮ ਹੀ ਹੋ ਚੁੱਕੀ ਹੈ।

ਹੋਰ ਵੀ ਵੱਡੇ ਸਿਤਮ ਦੀ ਗੱਲ ਇਹ ਹੈ ਕਿ ਪੰਜਾਬ ਦੇ ਇਨ੍ਹਾਂ ਜੰਗ ਦੇ ਸ਼ਹੀਦੀ ਮੈਦਾਨਾਂ ਜਿਵੇਂ ਕਿ ਮੁਦਕੀ, ਫੇਰੂਸ਼ਹਿਰ, ਆਲੀਵਾਲ ਤੇ ਸਭਰਾਉਂ ਜਿਥੇ ਕਿ ਸ਼ਹੀਦੀ ਮਿਨਾਰ ਬਣੇ ਹੋਏ ਹਨ। ਇਨ੍ਹਾਂ ਮਿਨਾਰਾਂ ਦੀ ਇਥੇ ਸਾਂਭ-ਸੰਭਾਲ ਦੇ ਪੱਖੋਂ ਦੁਰਦਸ਼ਾ ਕੌਮ ਦੀ ਇਸ ਘਿਨਾਉਣੀ ਤ੍ਰਾਸਦੀ ਦੀ ਨੰਗੀ-ਚਿੱਟੀ ਤਸਵੀਰ ਪੇਸ਼ ਕਰਦੀ ਹੈ। ਆਲੀਵਾਲ ਵਿਖੇ ਤਾਂ ਯਾਦਗਾਰੀ ਸਥਾਨ ਵਿਚ ਸਰਕੰਡੇ ਤੇ ਘਾਹ-ਬੂਟ ਦਾ ਹੀ ਰਾਜ ਹੈ ਅਤੇ ਮਿਨਾਰ ਢਹਿ-ਢੇਰੀ ਹੋ ਰਿਹਾ ਹੈ। ਮੁਦਕੀ, ਫੇਰੂਸ਼ਹਿਰ, ਮਿਸ਼ਰੀਵਾਲਾ ਤੇ ਸਭਰਾਉਂ ਵਿਖੇ ਬੇਸ਼ੱਕ ਗੁਰਦੁਆਰੇ ਬਣੇ ਹੋਏ ਹਨ। ਪਰ ਜਿਥੇ ਇਹ ਮਿਨਾਰ ਲੱਗੇ ਹਨ। ਉਥੇ ਲੋਕ ਪਰਾਲੀ ਦੇ ਢੇਰ ਸੁੱਟਦੇ ਹਨ ਅਤੇ ਗਵਾਂਢੀ ਘਰ ਇਥੇ ਪਾਥੀਆਂ ਵੀ ਪੱਥ ਰਹੇ ਹਨ।

ਇਸ ਤਰ੍ਹਾਂ ਹੀ ਫੇਰੂਸ਼ਹਿਰ ਦਾ ਐਂਗਲੋ ਸਿੱਖ ਵਾਰ ਮੈਮੋਰੀਅਲ ਸਰਕਾਰੀ ਤੇ ਪ੍ਰਸਾਸ਼ਨਿਕ ਪੱਧਰ 'ਤੇ ਕੌਮੀ ਸ਼ਹੀਦਾਂ ਪ੍ਰਤੀ ਉਦਾਸੀਨਤਾ ਤੇ ਬੇਖਬਰੀ ਦੀ ਜਿਉਂਦੀ-ਜਾਗਦੀ ਮਿਸਾਲ ਹੈ। ਇਸ ਦਾ ਕਾਰਨ ਇਹ ਹੈ ਕਿ ਸਾਡੀ ਕੌਮ ਦੇ ਸਪੂਤਾਂ ਪ੍ਰਤੀ ਬੇ ਗਰਜ਼ੀ ਤੇ ਅਕ੍ਰਿਤਘਣਤਾ ਕਰਕੇ ਲੋਕਾਂ ਨੂੰ ਇਸ ਦੀ ਵੀ ਬੜੀ ਘੱਟ ਜਾਣਕਾਰੀ ਤੇ ਜਾਗਰੂਕਤਾ ਹੈ। ਇਨ੍ਹਾਂ ਯਾਦਗਾਰੀ ਸਮਾਰਕਾਂ ਬਾਰੇ ਲੋਕਾਂ ਨੂੰ ਇਹ ਕਹਿੰਦੇ ਸੁਣਿਆ ਜਾ ਸਕਦਾ ਹੈ ਕਿ ਭਾਈ ਸੁਣਦੇ ਤਾਂ ਹਾਂ ਕਿ ਸਿੱਖਾਂ ਦੀ ਅੰਗਰੇਜ਼ਾਂ ਨਾਲ ਲੜਾਈ ਹੋਈ ਸੀ। ਪਰ ਉਨ੍ਹਾਂ ਨੂੰ ਜੇ ਪੁੱਛੋ ਕਿ ਕਿਉਂ ਤੇ ਕਦੋਂ ਜਾਂ ਕਿਹੜੇ ਸਿੱਖ ਜਰਨੈਲਾਂ ਨੇ ਇਹ ਜੰਗ ਲੜੀ ਸੀ? ਇਸ ਬਾਰੇ ਜੁਆਬ ਮਿਲਦਾ ਹੈ ਕਿ" ਰੱਬ ਹੀ ਜਾਣੇ" ਭਾਈ ਆਪਾਂ ਕਿਹੜਾ ਲੜਾਈ ਹੁੰਦੀ ਦੇਖੀ ਹੈ। ਬੜੇ ਅਫਸੋਸ ਦੀ ਗੱਲ ਇਹ ਹੈ ਕਿ ਇਸ ਸਬੰਧੀ ਸਾਡੀ 'ਸੋਚ ਚੱਲ ਹੋਊ; ਸਾਨੂੰ ਕੀ' ਵਾਲੀ ਬਣ ਚੁੱਕੀ ਹੈ।

ਪਰ ਅਸੀਂ ਆਪਣੇ ਗੌਰਵਮਈ ਸਵਤੰਰਤਾ ਸੰਗਰਾਮੀਆਂ ਤੇ ਸ਼ਹੀਦਾਂ ਦੀਆਂ ਕੁਰਬਾਨੀਆਂ ਅਤੇ ਉਨ੍ਹਾਂ ਦੇ ਸ਼ਹੀਦੀ ਸਮਾਰਕਾਂ ਨੂੰ ਭੁਲਦੇ ਜਾ ਰਹੇ ਹਾਂ। ਇਸ ਦਾ ਵੱਡਾ ਕਾਰਨ ਇਹ ਹੈ ਕਿ ਸਾਡੇ ਕਿਰਦਾਰ ਵਿੱਚ ਅਹਿਸਾਨਮੰਦ ਹੋਣ ਦੀ ਥਾਂ ਦੇ ਬਜਾਏ ਤੇ ਅਕ੍ਰਿਤਘਣਤਾ ਤੇ ਅਹਿਸਾਨ ਫਰਾਮੋਸ਼ੀ ਜਿਹੀ ਮਾੜੀ ਪ੍ਰਵਿਰਤੀ ਸ਼ਾਮਲ ਹੋ ਗਈ ਹੈ। ਸਾਡੀ ਅਜ਼ਾਦੀ ਤੇ ਪਦਾਰਥਵਾਦੀ ਤਰੱਕੀ ਨੇ ਕੌਮੀ ਪੱਧਰ 'ਤੇ ਸਾਡੇ ਵਿੱਚ ਇਕ ਔਗੁਣ ਇਹ ਭਰ ਦਿੱਤਾ ਹੈ ਕਿ ਕੌਮੀ ਸ਼ਹੀਦਾਂ ਤੇ ਉਨ੍ਹਾਂ ਦੀਆਂ ਕੁਰਬਾਨੀਆਂ ਨਾਲ ਹੁਣ ਸਾਡਾ ਕੋਈ ਲੈਣਾ-ਦੇਣਾ ਨਹੀਂ ਹੈ।

ਇਨ੍ਹਾਂ ਸ਼ਹੀਦੀ ਸਮਾਰਕਾਂ ਤੇ ਅੰਗਰੇਜ਼ ਤਾਂ ਅੱਜ ਵੀ ਆਪਣੇ ਸ਼ਹੀਦ ਵਡੇਰਿਆਂ ਨੂੰ ਸਨਮਾਨ ਦੇਣ ਆਉਂਦੇ ਹਨ। ਮੈਂ ਕ੍ਰਿਸਮਿਸ ਦੇ ਮੌਕੇ 'ਤੇ ਦਸੰਬਰ ਦੇ ਅਖੀਰਲੇ ਦਿਨਾਂ ਵਿਚ ਜਦੋਂ ਕਿ ਇਹ ਲੜਾਈਆਂ ਹੋਈਆਂ ਸਨ। ਉਨ੍ਹਾਂ ਦਿਨਾਂ ਵਿਚ ਸੰਨ 2000-01 ਬਤੌਰ ਡੀ.ਸੀ. ਫਿਰੋਜ਼ਪੁਰ ਅਤੇ ਫਿਰ 2005-06 ਵਿਚ ਬਤੌਰ ਕਮਿਸ਼ਨਰ ਅਕਸਰ

ਦੇਖਿਆ ਕਿ ਇੰਗਲੈਂਡ ਤੋਂ ਲੋਕ ਆਪਣੇ ਐਂਗਲੋ ਸਿੱਖ ਵਾਰ ਦੇ ਸ਼ਹੀਦਾਂ ਨੂੰ ਹੁਣ ਤੱਕ ਵੀ ਸ਼ਰਧਾਂਜਲੀ ਦੇਣ ਆਉਂਦੇ ਹਨ।

ਪਰ ਇੱਥੇ ਦੱਸਣਾ ਯੋਗ ਹੋਵੇਗਾ ਕਿ ਇਸ ਸਬੰਧੀ ਮੈਂ ਬਤੌਰ ਕਮਿਸ਼ਨਰ ਫਿਰੋਜ਼ਪੁਰ, ਭਾਰਤ ਸਰਕਾਰ ਦੇ ਸਭਿਆਚਾਰ ਮੰਤਰਾਲੇ ਦੇ ਸੈਕਟਰੀ ਡਾ. ਕੇ.ਕੇ. ਚੱਕਰਵਰਤੀ ਅਤੇ ਨੈਸ਼ਨਲ ਅਜਾਇਬ ਘਰ ਦਿੱਲੀ ਦੇ ਡਾਇਰੈਕਟਰ ਸ੍ਰ. ਐਸ. ਪੀ. ਸਿੰਘ ਤੇ ਉਨ੍ਹਾਂ ਦੀ ਟੀਮ ਦੇ ਸਬੰਧਤ ਅਧਿਕਾਰੀਆਂ ਨਾਲ ਇਹ ਪੰਜਾਬ ਸਰਕਾਰ ਵਲੋਂ ਮੈਂ ਇਹ ਮੁਦਾ ਉਠਾਇਆ ਸੀ। ਉਨ੍ਹਾਂ ਨੇ ਰਜ਼ਾਮੰਦੀ ਵੀ ਪ੍ਰਗਟ ਕੀਤੀ ਸੀ ਕਿ ਜੇ ਪੰਜਾਬ ਸਰਕਾਰ ਚਾਹੇ; ਉਹ ਇਨ੍ਹਾਂ ਸ਼ਸਤਰਾਂ-ਵਸਤਰਾਂ ਦੇ ਲੋੜੀਂਦੇ ਰਸਾਇਣਕ ਰੱਖ-ਰਖਾਅ ਦੀ ਵਿਧੀ ਲਈ; ਜਿਥੇ ਕਿਤੇ ਵੀ ਲੋੜ ਹੋਵੇ, ਆਪਣੇ ਵਿਭਾਗ ਦੇ ਮਾਹਿਰ ਭੇਜ ਸਕਦੇ ਹਨ। ਇਸ ਤੋਂ ਇਲਾਵਾ ਸ਼ਹੀਦ ਸ੍ਰ. ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੇ 75ਵੇਂ ਸ਼ਹੀਦੀ ਦਿਵਸ ਸਮੇਂ ਉਨ੍ਹਾਂ ਨੇ ਸਿਧਾਂਤਕ ਤੌਰ 'ਤੇ ਆਪਣੀ ਰਿਪੋਰਟ ਵਿਚ ਇਹ ਵੀ ਮੰਨਿਆ ਸੀ ਕਿ ਐਂਗਲੋ ਸਿੱਖ ਲੜਾਈਆਂ ਦੇ ਮੈਦਾਨ ਮੁੱਦਕੀ, ਫ਼ਿਰੋਜ਼ਸ਼ਾਹ ਤੇ ਸਭਰਾਉਂ ਅਤੇ ਸ਼ਹੀਦ ਭਗਤ ਸਿੰਘ ਆਦਿ ਦੇ ਯਾਦਗਾਰੀ ਸਥਾਨਾਂ ਨੂੰ ਕੌਮੀ ਯਾਦਗਾਰਾਂ ਦੇ ਤੌਰ 'ਤੇ ਸੰਭਾਲਿਆ ਜਾਵੇਗਾ। ਬਸ਼ਰਤੇ ਕਿ ਪੰਜਾਬ ਸਰਕਾਰ ਇਸ ਸਬੰਧੀ ਸਭਿਆਚਾਰ ਮੰਤਰਾਲੇ ਨਾਲ ਪਹਿਲਕਦਮੀ ਕਰੇ।

ਪਰ ਇਹ ਗੱਲ ਹੁਣ ਇਉਂ ਖਤਮ ਹੋ ਗਈ ਜਾਪਦੀ ਹੈ ਕਿ ਜਿਵੇਂ ਕਿਸੇ ਸ਼ਾਇਰ ਨੇ ਕਿਹਾ ਹੈ "ਜ਼ਮਾਨਾ ਬੜੇ ਸ਼ੌਕ ਸੇ ਸੁਨ ਰਹਾ ਥਾ। ਹਮੀਂ ਸੋ ਗਏ ਦਾਸਤਾਂ ਕਹਿਤੇ -ਕਹਿਤੇ।" ਇਸ ਤਰ੍ਹਾਂ ਸਾਡੇ ਵੱਲੋਂ ਇਨ੍ਹਾਂ ਦਿਹਾੜਿਆਂ ਨਾਲ ਜੁੜੇ ਯਾਦਗਾਰੀ ਤੇ ਪਵਿੱਤਰ ਸਥਾਨਾਂ ਦੀ ਸੇਵਾ-ਸੰਭਾਲ ਕਰਨ ਦਾ ਫਰਜ਼ ਬਣਦਾ ਹੈ; ਜਿਸ ਦੀ ਕਿ ਅਤਿਅੰਤ ਲੋੜ ਹੈ।

**ਸ਼ਹੀਦ-ਏ-ਆਜ਼ਮ ਸ੍ਰ: ਭਗਤ ਸਿੰਘ, ਸ਼ਹੀਦ ਸੁਖਦੇਵ ਤੇ ਸ੍ਰ: ਕਰਤਾਰ ਸਿੰਘ ਸਰਾਭਾ ਤੇ ਊਧਮ ਸਿੰਘ ਵਰਗੇ ਮਹਾਨ ਸ਼ਹੀਦਾਂ ਦੀਆਂ ਯਾਦਗਾਰਾਂ -**

ਮੌਜੂਦਾ ਸਮੇਂ ਦੇ ਬਹੁਤ ਹੀ ਹਰਮਨ ਪਿਆਰੇ ਲੋਕ ਨਾਇਕ ਸ਼ਹੀਦ-ਏ-ਆਜ਼ਮ ਸ੍ਰ. ਭਗਤ ਸਿੰਘ ਦੇ ਫਿਰੋਜ਼ਪੁਰ ਤੇ ਖਟਕੜ ਕਲਾਂ ਵਿਖੇ ਯਾਦਗਾਰੀ ਸਮਾਰਕ ਹਨ। ਕੀ ਅਸੀਂ ਅਤੇ ਖਾਸ ਤੌਰ 'ਤੇ ਸਾਡੇ ਆਗੂ ਕਰਮਕਾਂਡੀ ਤੇ ਸਵਾਰਥੀ ਜਿਹੇ ਮਨੋਰਥ ਨਾਲ ਸਾਲ ਵਿਚ ਸਿਰਫ ਇਕ ਵਾਰ ਜਾਣ ਤੋਂ ਬਿਨਾਂ ਉਨ੍ਹਾਂ ਸਮਾਰਕਾਂ ਦੀ ਕਦੇ ਸੁੱਧ-ਬੁੱਧ ਲੈਣ ਜਾਂਦੇ ਹਾਂ? ਸੌ ਹੱਥ ਰੱਸਾ ਤੇ ਸਿਰੇ ਉਤੇ ਗੰਢ ਵਰਗੀ ਲੋਕ ਸਿਆਣਪ ਦੇ ਆਧਾਰ 'ਤੇ ਅੱਜ ਕੌਮ ਨੂੰ ਚਿਤਾਵਨੀ ਭਰਪੂਰ ਵੰਗਾਰ ਹੈ ਕਿ ਬੇਸ਼ੱਕ ਜਿੰਨੀਆਂ ਮਰਜ਼ੀ ਯਾਦਗਾਰਾਂ ਅਸੀਂ ਬਣਾ ਲਈਏ; ਪਰ ਜਿੰਨੀ ਦੇਰ ਅਸੀਂ ਧੁਰ ਅੰਦਰ ਤੋਂ ਦਿਲੀ

ਸ਼ਰਧਾ ਸਹਿਤ ਆਪਣੀ ਅਜ਼ਾਦ ਮਾਨਸਿਕਤਾ ਨਾਲ ਆਪਣੇ ਮਹਾਨ ਪੂਰਵਜਾਂ ਨਾਲ ਨਹੀਂ ਜੁੜਦੇ; ਉਨੀ ਦੇਰ ਸਾਡੀਆਂ ਇਤਿਹਾਸਕ ਯਾਦਗਾਰਾਂ ਸਾਡੇ ਲਈ ਬੇਮਾਇਨੇ ਹੀ ਰਹਿਣਗੀਆਂ।

ਇਸ ਸੂਰਤ ਵਿਚ ਅਸੀਂ ਨਾ ਤਾਂ ਆਪਣੀ ਅਜ਼ਾਦ ਹੋਂਦ ਰੱਖ ਸਕਾਂਗੇ ਤੇ ਨਾ ਹੀ ਆਪਣੇ ਗੁਰੂਆਂ-ਪੀਰਾਂ ਤੇ ਮਹਾਨ ਸ਼ਹੀਦਾਂ ਦੀ ਅਜ਼ੀਮੋ-ਸ਼ਾਨ ਵਿਰਾਸਤ ਦੇ ਸਹੀ ਵਾਰਸ ਕਹਾਉਣ ਦੇ ਹੱਕਦਾਰ ਹੋਵਾਂਗੇ।



*ਅਜਾਇਬ ਘਰ ਖਟਕੜ ਕਲਾਂ*



*ਸ਼ਹੀਦ ਮੈਮੋਰੀਅਲ ਹੁਸੈਨੀਵਾਲਾ*

ਇਸ ਲਈ ਬੇਸ਼ੱਕ ਸ: ਕਰਤਾਰ ਸਿੰਘ ਸਰਾਭਾ, ਸ਼ਹੀਦ ਸੁਖਦੇਵ, ਸ਼ਹੀਦ ਊਧਮ ਸਿੰਘ ਤੇ ਮਦਨ ਲਾਲ ਢੀਂਗਰਾ ਵਰਗੇ ਕੌਮੀ ਸ਼ਹੀਦਾਂ ਦੀਆਂ ਯਾਦਗਾਰਾਂ ਬਣਾਉਣ ਦਾ ਸੰਕਲਪ ਬਿਲਕੁਲ ਵਾਜਬ ਹੈ। ਪਰ ਜ਼ਰੂਰੀ ਸ਼ਰਤ ਇਹ ਹੈ ਕਿ ਅਸੀਂ ਆਪਣੇ ਕੌਮੀ ਸ਼ਹੀਦਾਂ ਤੇ ਉਨ੍ਹਾਂ ਦੀਆਂ ਕੌਮੀ ਯਾਦਗਾਰਾਂ ਬਾਰੇ ਅਵਾਮ ਨੂੰ ਪੂਰੀ ਜਾਣਕਾਰੀ ਦਿੰਦੇ ਹੋਏ ਦਿਲੀ ਸ਼ਰਧਾ ਤੇ ਸਨਮਾਨ ਦੇ ਸਕੀਏ।

ਇਸ ਲਈ ਆਪਣੇ ਕੁਰਬਾਨੀ ਦੇ ਪੁੰਜ ਪੂਰਵਜਾਂ ਦੀ ਯਾਦ ਨੂੰ ਮਨਾਂ ਵਿਚ ਵਸਾ ਕੇ ਕੌਮੀ ਯਾਦਗਾਰਾਂ ਬਣਾਉਣ ਅਤੇ ਮਰਿਆਦਾ ਅਨੁਸਾਰ ਉਨ੍ਹਾਂ ਦੀ ਲੋੜੀਂਦੀ ਸੇਵਾ-ਸੰਭਾਲ ਕਰਨ ਦੀ ਮੁਢਲੀ ਤੇ ਅਹਿਮ ਲੋੜ ਹੈ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਲਈ ਇਹ ਸ਼ਹੀਦੀ ਸਮਾਰਕ ਦੇਸ਼ ਭਗਤੀ ਤੇ ਦੇਸ਼ ਪ੍ਰੇਮ ਦੇ ਚਾਨਣ-ਮਿਨਾਰੇ ਬਣ ਸਕਣ।

**ਪੰਜਾਬ ਦੇ ਸਾਹਿਤ ਤੇ ਇਤਿਹਾਸ ਸਬੰਧੀ ਕੁਝ ਕੁ ਸੁਝਾਅ –**

ਸ਼ਹੀਦਾਂ ਪ੍ਰਤੀ ਲੋਕ ਚੇਤਨਾ ਪੈਦਾ ਕਰਨ ਵਾਸਤੇ ਸਾਡੇ ਸਾਹਿਤ ਤੇ ਇਤਿਹਾਸ ਵਿਚ ਲੋੜੀਂਦੀ ਸੋਧ ਕਰਨ ਦੀ ਅਤਿਅੰਤ ਜ਼ਰੂਰਤ ਹੈ। ਮੇਰਾ ਪਹਿਲਾ ਸੁਝਾਅ ਇਹ ਹੈ

ਕਿ ਇਥੇ ਮੈਂ ਅੱਜ ਅਵਾਮ ਦੀ ਅਵਾਜ਼ ਦੀ ਤਰਜਮਾਨੀ ਕਰਨ ਹਿੱਤ ਸਮੇਂ ਦੀ ਲੋੜ ਅਨੁਸਾਰ ਸਿਰਫ ਕੁਝ ਕੁ ਸੁਝਾਅ ਸਭ ਨਾਲ ਸਾਂਝੇ ਕਰ ਰਿਹਾ ਹਾਂ। ਮੇਰਾ ਪਹਿਲਾ ਸੁਝਾਅ ਇਹ ਹੈ ਕਿ ਕੌਮ ਦੇ ਸੂਰਬੀਰ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਦੇ ਯੋਗਦਾਨ ਨੂੰ ਚਿਰ-ਸਥਾਈ ਬਣਾਉਣ ਲਈ ਉਨ੍ਹਾਂ ਦੇ ਜੀਵਨ ਅਤੇ ਫਲਸਫੇ ਬਾਰੇ ਸਾਡਾ ਗਿਆਨ ਬਹੁਤ ਹੀ ਅਧੂਰਾ ਹੈ। ਇਸ ਲਈ ਕਿੰਨਾ ਹੀ ਚੰਗਾ ਹੋਵੇ ਕਿ ਇਸ ਸਬੰਧੀ ਲੋੜੀਂਦੀ ਜਾਣਕਾਰੀ ਨੂੰ ਪੂਰਨ ਰੂਪ ਵਿਚ ਇਕੱਠਾ ਕਰਕੇ ਸ਼ਹੀਦਾਂ ਨੂੰ ਸਹੀ ਇਤਿਹਾਸਕ ਤੇ ਸਾਹਿਤਕ ਪ੍ਰਸੰਗ ਵਿਚ ਉਨ੍ਹਾਂ ਦਾ ਬਣਦਾ ਯੋਗ ਸਥਾਨ ਦਿੱਤਾ ਜਾਵੇ। ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਤੱਕ ਕੋਈ ਇਕ ਵੀ ਅਜਿਹਾ ਸਿਲੇਬਸ ਨਹੀਂ ਬਣ ਸਕਿਆ ਜੋ ਨਿਰੋਲ ਹੈਰੀਟੇਜ ਤੇ ਸਦਾਚਾਰਕ ਕਦਰਾਂ-ਕੀਮਤਾਂ ਤੋਂ ਜਾਣੂ ਕਰਵਾਉਂਦਾ ਹੋਵੇ।

ਉਪਰੋਕਤ ਸੁਝਾਅ ਦੀ ਲਗਾਤਾਰਤਾ ਵਿਚ ਇਹ ਵੀ ਕੀਤਾ ਜਾਣਾ ਚਾਹੀਦਾ ਹੈ ਕਿ ਹੁਣ ਇਲੈਕਟ੍ਰੋਨਿਕ ਮੀਡੀਆ ਦਾ ਯੁੱਗ ਹੈ। ਸਾਹਿਤ ਤੇ ਇਤਿਹਾਸ ਦੀਆਂ ਕਿਤਾਬਾਂ ਰਚਣ ਤੋਂ ਪਹਿਲਾਂ ਇਕ ਹੋਰ ਕਾਰਵਾਈ ਤੁਰੰਤ ਕੀਤੀ ਜਾਣੀ ਚਾਹੀਦੀ ਹੈ। ਉਹ ਇਹ ਹੈ ਕਿ ਪੰਜਾਬ ਦੇ ਅਮੀਰ ਹੈਰੀਟੇਜ ਤੇ ਕਲਚਰ ਨੂੰ ਟੀ.ਵੀ. ਚੈਨਲਾਂ ਤੇ ਇੰਟਰਨੈੱਟ ਰਾਹੀਂ ਲਗਾਤਾਰ ਨਿਯਮਬੱਧ ਤਰੀਕੇ ਨਾਲ ਲੋਕਾਂ ਤੱਕ ਪਹੁੰਚਾਇਆ ਜਾਵੇ। ਜਿਸ ਨਾਲ ਕਿ ਸਾਡੇ ਸ਼ਹੀਦਾਂ-ਮੁਰੀਦਾਂ ਦੇ ਕਾਰਨਾਮਿਆਂ ਤੋਂ ਅਵਾਮ ਜਾਣੂ ਹੋ ਸਕੇਗਾ ਅਤੇ ਪੰਜਾਬ ਦਾ ਸੁਨਹਿਰਾ ਇਤਿਹਾਸ ਲੋਕ ਚੇਤਨਾ ਬਣ ਕੇ ਦੁਨੀਆਂ ਦ ਸਾਹਮਣੇ ਲਿਆਂਦਾ ਜਾ ਸਕੇਗਾ। ਜੋ ਕਿ ਅੱਜ ਤੱਕ ਅਸੀਂ ਨਹੀਂ ਕਰ ਸਕੇ। ਬੇਸ਼ੱਕ ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਦੁਨੀਆਂ ਪੰਜਾਬ ਵਰਗੀਆਂ ਸੱਭਿਆਤਾਵਾਂ ਤੇ ਸਭਿਆਚਾਰਾਂ ਦੀ ਜਾਣਕਾਰੀ ਦੀ ਤਲਬਗਾਰ ਹੈ।

**ਸਾਡੇ ਵਿਦਿਅਕ ਕੋਰਸਾਂ ਵਿਚ ਕੌਮੀ ਸ਼ਹੀਦਾਂ ਦੇ ਯੋਗਦਾਨ ਦਾ ਜ਼ਿਕਰ –**

ਮੇਰਾ ਦੂਜਾ ਸੁਝਾਅ ਇਹ ਹੈ ਕਿ ਸ਼ਹੀਦਾਂ-ਮੁਰੀਦਾਂ ਦੀਆਂ ਯਾਦਗਾਰਾਂ ਪੱਥਰ-ਚੂਨੇ ਨਾਲੋਂ ਵੱਧ ਜੇ ਮਨੁੱਖੀ ਸਮਰਿਤੀ ਵਿਚ ਚਿਣੀਆਂ ਜਾਣ ਤਾਂ ਉਹ ਕਿਤੇ ਸਦੀਵੀ ਤੇ ਲਾਫ਼ਾਨੀ ਹੋ ਸਕਦੀਆਂ ਹਨ। ਇਸ ਲਈ ਮੌਜੂਦਾ ਪੀੜ੍ਹੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਦੇ ਲਈ ਸ਼ਹੀਦਾਂ-ਮੁਰੀਦਾਂ ਪ੍ਰਤੀ ਸ਼ਰਧਾ-ਸਨਮਾਨ ਪੈਦਾ ਕਰਨ ਵਾਸਤੇ ਲੋਕ ਲਹਿਰ ਵਜੋਂ ਸ਼ਹੀਦਾਂ ਦੀਆਂ ਭਾਵਨਾਵਾਂ ਤੇ ਉਨ੍ਹਾਂ ਦੀ ਧਰਮੀ ਤੇ ਕੌਮੀ ਸੋਚ 'ਤੇ ਪਹਿਰਾ ਦਿੱਤਾ ਜਾਣਾ ਜ਼ਰੂਰੀ ਹੈ। ਉਨ੍ਹਾਂ ਦੇ ਮਹਾਨ ਤਿਆਗ ਤੇ ਕੁਰਬਾਨੀਆਂ ਨੂੰ ਕੌਮ ਦੇ ਆਚਰਣ ਵਿਚ ਢਾਲਣ ਲਈ ਸਾਡੇ ਵਦਿਅਕ ਕੋਰਸਾਂ ਵਿਚ ਗੈਰ ਮੁਲਕੀ ਹੁਕਮਰਾਨਾਂ

ਦੇ ਸੋਹਲੇ ਗਾਉਣ ਦੀ ਥਾਂ ਆਪਣੇ ਕੁਰਬਾਨੀ ਦੇ ਪੁੰਜਾਂ ਵੱਲੋਂ ਸਾਡੇ ਸੁਨਹਿਰੀ ਭਵਿੱਖ ਲਈ ਕੀਤੀ ਘਾਲਣਾ-ਕਮਾਈ ਨੂੰ ਮੌਜੂਦਾ ਸਾਹਿਤ ਤੇ ਇਤਿਹਾਸ ਦੇ ਫੁਟਨੋਟਾਂ ਤੋਂ ਉਤੇ ਚੁੱਕ ਕੇ ਉਨ੍ਹਾਂ ਦੇ ਸੁਨਹਿਰੀ ਬਾਬ ਭਾਵ ਚੈਪਟਰ ਰਚੇ ਜਾਣ।

ਸਾਡੀਆਂ ਭਵਿੱਖ ਦੀਆਂ ਨੌਜਵਾਨ ਪੀੜ੍ਹੀਆਂ ਵਾਸਤੇ ਤਕਸ਼ਿਲਾ ਤੇ ਨਾਲੰਦਾ ਜਿਹੀਆਂ ਨਿਰੋਲ ਯੂਨੀਵਰਸਿਟੀਆਂ ਬਣਾਈਆਂ ਜਾਣ। ਜਿਥੇ ਕਿ ਸਾਡੀ ਮਹਾਨ ਸੰਸਕ੍ਰਿਤੀ ਤੇ ਸਭਿਆਚਾਰ ਨਾਲ ਕੌਮ ਨੂੰ ਜੋੜਿਆ ਜਾਵੇ ਤਾਂ ਕਿ ਨਿੱਗਰ ਤੇ ਉਸਾਰੂ ਕੌਮ ਤੇ ਸਮਾਜ ਦੀ ਰਚਨਾ ਹੋ ਸਕੇ। ਕੌਮ ਦੇ ਮਹਾਨ ਸਪੂਤਾਂ, ਸੂਰਬੀਰਾਂ ਤੇ ਸ਼ਹੀਦਾਂ ਦੇ ਮਹਾਨ ਕਾਰਨਾਮਿਆਂ ਦੀ ਯਾਦ ਪੰਜਾਬੀਆਂ ਦੇ ਮਾਨਸਿਕ ਚਿਤਰਪਟ 'ਤੇ ਉਕਰਨ ਲਈ ਵਿਦਿਅਕ ਕੋਰਸਾਂ ਨੂੰ ਦੁਬਾਰਾ ਤਰਤੀਬ ਦਿੱਤੀ ਜਾਵੇ।

ਇਸ ਤੋਂ ਇਲਾਵਾ ਇਹ ਵੀ ਅਤਿਅੰਤ ਜ਼ਰੂਰੀ ਹੋਵੇਗਾ ਕਿ ਸਾਡੇ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦੀ ਯਾਦ ਵਿਚ ਕੋਈ ਇਹੋ ਜਿਹੀਆਂ ਵਿਦਿਅਕ ਸੰਸਥਾਵਾਂ ਦੀ ਤਜਵੀਜ਼ ਸਰਅੰਜਾਮ ਦਿੱਤੀ ਜਾ ਸਕੇ ਕਿ ਜਿਨ੍ਹਾਂ ਵਿਚ ਵਿਦਿਆਰਥੀਆਂ ਲਈ ਕਿਰਤ-ਕਰਮ, ਕਿਰਸਾਣੀ, ਘਰੇਲੂ ਦਸਤਕਾਰੀ ਤੇ ਕਿੱਤਾ-ਮੁਖੀ ਟ੍ਰੇਨਿੰਗ ਮੁਫਤ ਕਰਵਾਈ ਜਾਵੇ। ਅਜਿਹੀਆਂ ਸੰਸਥਾਵਾਂ ਵਿਚ ਬੱਚਿਆਂ ਤੇ ਬੱਚੀਆਂ ਲਈ ਸਮਾਜਿਕ ਤੇ ਸਦਾਚਾਰਕ ਕਦਰਾਂ-ਕੀਮਤਾਂ ਦੇ ਗਿਆਨ ਤੋਂ ਇਲਾਵਾ ਰੋਜ਼ਾਨਾ ਜੀਵਨ ਦੀਆਂ ਜ਼ਰੂਰਤਾਂ ਸਬੰਧੀ ਪ੍ਰੈਕਟੀਕਲ ਟ੍ਰੇਨਿੰਗ ਨੂੰ ਤਰਜੀਹ ਦਿੱਤੀ ਜਾਵੇ ਤਾਂ ਕਿ ਉਹ ਆਪਣੇ ਅਮਲੀ ਜੀਵਨ ਸਦਕਾ ਆਪਣੇ ਸਾਹਮਣੇ ਦਰਪੇਸ਼ ਸਮਾਜਿਕ ਤੇ ਆਰਥਿਕ ਔਕੜਾਂ ਨਾਲ ਦੋ-ਦੋ ਹੱਥ ਕਰ ਸਕਣ। ਵਰਦਾਨ ਮਾਤਰ ਅਜਿਹੀਆਂ ਸੰਸਥਾਵਾਂ ਦੇ ਰੂਪ ਵਿਚ ਕੌਮ ਦੇ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਪ੍ਰਤੀ ਇਹ ਸਾਡੀ ਸੱਚੀ-ਸੁੱਚੀ ਸ਼ਰਧਾਂਜਲੀ ਹੋਵੇਗੀ।

ਸਾਡੇ ਸ਼ਾਨਾਮੱਤੇ ਅਮੀਰ ਸ਼ਹੀਦੀਆਂ ਦੇ ਵਿਰਸੇ-ਵਿਰਾਸਤ ਦੇ ਇਤਿਹਾਸ ਨੂੰ ਠੀਕ ਪ੍ਰਸੰਗ ਵਿਚ ਲੋੜੀਂਦਾ ਸਥਾਨ ਦਿਵਾ ਕੇ ਪੰਜਾਬ ਦੇ ਸਾਹਿਤ ਤੇ ਇਤਿਹਾਸ ਨੂੰ ਦੁਨੀਆਂ ਦੇ ਕੋਨੇ-ਕੋਨੇ ਵਿਚ ਨਸ਼ਰ ਕਰਨ ਦੀ ਅਤਿਅੰਤ ਲੋੜ ਹੈ। ਜਿਸ ਲਈ ਕਿ ਪਬਲਿਕ ਸੈਮੀਨਾਰ, ਸਕੂਲਾਂ-ਕਾਲਜਾਂ, ਧਾਰਮਿਕ ਸਥਾਨਾਂ, ਅਖ਼ਬਾਰਾਂ, ਇੰਟਰਨੈੱਟ ਅਤੇ ਟੀ.ਵੀ. ਚੈਨਲਾਂ ਰਾਹੀਂ ਜਾਣਕਾਰੀ ਦਿੱਤੀ ਜਾਣੀ ਬਹੁਤ ਜ਼ਰੂਰੀ ਹੈ।

ਕੀ ਕੋਈ ਸ਼੍ਰੋਮਣੀ ਸੰਸਥਾ, ਸੰਤ ਸਮਾਜ, ਸਾਡੀਆਂ ਯੂਨੀਵਰਸਿਟੀਆਂ, ਵਿਦਵਾਨਾਂ, ਪੰਜਾਬੀ ਹੈਰੀਟੇਜ ਤੇ ਕਲਚਰਲ ਸੁਸਾਇਟੀਆਂ ਜਾਂ ਫਿਰ ਕੋਈ ਗੁਰੂ ਦੀਆਂ ਬਖਸ਼ਿਸ਼ਾਂ ਸਦਕਾ ਧੰਨ-ਦੌਲਤ ਦੇ ਭੰਡਾਰਾਂ ਵਿਚ ਖੇਡਦਾ-ਮੱਲਦਾ ਗੁਰੂ ਪਿਆਰਾ ਆਪਣੇ ਆਪ ਨੂੰ ਦੋ ਸਵਾਲ ਪੁੱਛਣ ਦੀ ਤਕਲੀਫ ਕਰੇਗਾ? ਪਹਿਲਾ ਸਵਾਲ ਇਹ ਹੈ ਕਿ ਅੱਜ ਤੱਕ ਉਸ ਦਾ ਇਸ ਪਾਸੇ ਧਿਆਨ ਕਿਉਂ ਨਹੀਂ ਗਿਆ? ਦੂਜਾ ਸਵਾਲ ਇਹ

ਹੈ ਕਿ ਕੀ ਇਸ ਸਬੰਧੀ ਹੁਣ ਵੀ ਅਸੀਂ ਸਮੁੱਚੇ ਤੌਰ 'ਤੇ ਜਾਂ ਫਿਰ ਕੋਈ ਸੰਵੇਦਨਾਸ਼ੀਲ ਸੱਜਣ ਯਤਨਸ਼ੀਲ ਹੋ ਸਕਦਾ ਹੈ?

ਇਹ ਅੱਜ ਸਮੁੱਚੀ ਪੰਜਾਬੀਅਤ ਹੀ ਨਹੀਂ ਸਗੋਂ ਸਾਰੇ ਭਾਰਤੀਆਂ ਅਤੇ ਖਾਸ ਕਰਕੇ ਸਿੱਖ ਕੌਮ ਅੱਗੇ ਬਹੁਤ ਹੀ ਵੱਡੀ ਚੁਣੌਤੀ ਹੈ ਕਿ ਸਮੇਂ ਦੀ ਮਾਰ ਦੇ ਖਿਲਾਫ ਇਨ੍ਹਾਂ ਇਤਿਹਾਸਕ ਯਾਦਗਾਰੀ ਧਰੋਹਰਾਂ ਨੂੰ ਸੰਭਾਲਣ ਦੀ ਮੁਹਿੰਮ ਛੇੜੀ ਜਾਵੇ ਤਾਂ ਕਿ ਸਾਡੀਆਂ ਅਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਇਹ ਅਹਿਮ ਕੌਮੀ ਜਾਣਕਾਰੀ ਦੇਣ ਵਜੋਂ ਅਸੀਂ ਆਪਣਾ ਇਹ ਅੱਵਲ ਤੇ ਆਖਰੀ ਕੌਮੀ ਫਰਜ਼ ਅਦਾ ਕਰ ਸਕੀਏ।

ਰੱਬ ਖੈਰ ਕਰੇ! ਹੁਣ ਵੀ ਵਕਤ ਹੈ ਕਿ ਰਾਸ਼ਟਰੀ ਏਕਤਾ ਨੂੰ ਬਰਕਰਾਰ ਰੱਖਣ ਲਈ ਅਸੀਂ ਆਪ ਵੀ ਸੰਭਲੀਏ ਤੇ ਬਹਾਦਰ ਕੌਮ ਦੇ ਵਾਂਗ ਆਪਣੇ ਸ਼ਹੀਦਾਂ ਦੀਆਂ ਕੌਮੀ ਯਾਦਗਾਰਾਂ ਨੂੰ ਵੀ ਸੰਭਾਲੀਏ। ਇਹ ਯਾਦਗਾਰੀ ਸਮਾਰਕ ਸਾਨੂੰ ਅੱਜ ਵੀ ਕੌਮ ਦੇ ਵਫ਼ਾਦਾਰ ਵਡੇਰਿਆਂ ਦੀ ਕੁਰਬਾਨੀ ਤੇ ਦੇਸ਼ ਭਗਤੀ ਦੀ ਯਾਦ ਦਿਵਾ ਰਹੇ ਹਨ।



ਸ਼ਹੀਦਾਂ ਦੀ ਆਤਮਾ ਦੀ ਅਵਾਜ਼ ਦੀ ਤਰਜਮਾਨੀ ਕਰਦਾ ਹੋਇਆ ਬਹਾਦਰ ਸ਼ਾਹ ਜ਼ਫਰ ਕਹਿੰਦਾ ਹੈ-

"ਨਾ ਕਿਸੀ ਕੀ ਆਂਖ ਕਾ ਨੂਰ ਹੂੰ, ਨਾ ਕਿਸੀ ਕੇ ਦਿਲ ਕਾ ਕਰਾਰ ਹੂੰ,
ਜੋ ਕਿਸੀ ਕੇ ਕਾਮ ਨਾ ਆ ਸਕੇ, ਮੈਂ ਵੋ ਇਕ ਮੁਸ਼ਤ ਏ ਗੁਬਾਰ ਹੂੰ,

.................................................................

ਜੋ ਬਿਗੜ ਗਯਾ, ਵੋ ਨਸੀਬ ਹੂੰ, ਜੋ ਉਜੜ ਗਯਾ ਵੋ ਦਿਆਰ ਹੂੰ,
ਫਾਤੈਹ ਕੋਈ ਆਏ ਕਿਊਂ, ਕੋਈ ਚਾਰ ਫੂਲ ਚੜਾਏ ਕਿਊਂ,
ਕੋਈ ਆ ਕੇ ਸ਼ਮਾਂ ਜਲਾਏ ਕਿਊਂ, ਮੈਂ ਬੇਕਸੀ ਕਾ ਮਜ਼ਾਰ ਹੂੰ।"

# ਖਰੜ ਸਿਰਫ ਖੈੜ ਹੀ ਨਹੀਂ ਹੈ! ਦੋਸਤੋ

ਧਰਤੀ ਦੇ ਪੁਰਾਤਨਤਮ ਕਸਬਿਆਂ ਵਿਚੋਂ ਖਰੜ ਨਗਰ ਇਕ ਸਿਰਮੌਰ ਖਿੱਤਾ ਹੈ। ਖਰੜ ਸ਼ਬਦ ਖਰਬੜ ਸ਼ਬਦ ਦਾ ਬਦਲਿਆ ਰੂਪ ਹੈ। ਖਰਬੜ ਦਾ ਅਰਥ ਉੱਚੀ-ਨੀਵੀਂ ਧਰਾਤਲ ਹੁੰਦਾ ਹੈ ਅਤੇ ਖਰੜ ਦੇ ਇਲਾਕੇ ਦੀ ਜ਼ਮੀਨ ਇਸ ਦੀ ਪ੍ਰਤੀਕ ਹੈ। ਇਥੋਂ ਦੇ ਵਸਨੀਕ ਆਪਣੀ ਬੋਲਬਾਣੀ ਵਿਚ ਖਰੜ ਨੂੰ ਖੈੜ ਹੀ ਕਹਿੰਦੇ ਹਨ। ਸ਼ਾਇਦ ਉਹ ਵੀ ਨਹੀਂ ਜਾਣਦੇ ਕਿ ਅੱਜ ਦੇ ਇਸ ਅਣਗੌਲੇ ਖਿੱਤੇ ਦਾ ਇਤਿਹਾਸ ਲਾਗਲੇ ਕਸਬਿਆਂ ਜਿਵੇਂ ਕਿ ਘੜੂੰਆਂ, ਮੋਰਿੰਡਾ, ਸੰਘੋਲ, ਬਨੂੜ, ਖਿਜ਼ਰਾਬਾਦ, ਮਨੀਮਾਜਰਾ, ਪਿੰਜੌਰ ਤੇ ਘੁੜਾਮ ਵਾਂਗ ਹੀ ਪੁਰਾਣਾ ਹੈ।

ਧਰਤੀ ਦੀ ਪ੍ਰਾਚੀਨਤਾ ਅਤੇ ਉਸ ਦੀ ਕੁੱਖ ਵਿਚੋਂ ਉੱਭਰੀਆਂ ਸੱਭਿਆਤਾਵਾਂ ਤੇ ਸਭਿਆਚਾਰ ਦੀ ਪੁਰਾਤਨਤਾ ਬਾਰੇ ਤਾਂ ਕੋਈ ਸ਼ੰਕੇ ਵਾਲੀ ਗੱਲ ਹੀ ਨਹੀਂ ਹੈ। ਧਰਤੀ ਦੀ ਹਿੱਕ 'ਤੇ ਪੁਰਾਤਨ ਕਬੀਲਿਆਂ ਤੇ ਉਨ੍ਹਾਂ ਦੇ ਵਸਾਏ ਕਈ ਨਗਰ- ਸ਼ਹਿਰ ਪ੍ਰਾਚੀਨ ਸਮਿਆਂ ਦੀ ਕਹਾਣੀ ਸੁਣਾਉਂਦੇ ਹਨ।

ਖਰੜ ਦਾ ਇਤਿਹਾਸ ਭਗਵਾਨ ਰਾਮ ਚੰਦਰ ਦੇ ਦਾਦਾ ਮਹਾਰਾਜਾ ਅੱਜ ਦੇ ਨਾਲ ਜੁੜਦਾ ਹੈ ਕਿਉਂਕਿ ਵੇਦ-ਵੇਦਾਂਤਾਂ ਅਨੁਸਾਰ ਖਰੜ ਦਾ ਸਰੋਵਰ ਮਹਾਰਾਜਾ ਅੱਜ ਨੇ ਬਣਾਇਆ ਸੀ। ਇਸ ਤਰ੍ਹਾਂ ਹੀ ਮਹਾਰਾਜਾ ਦਸ਼ਰੱਥ ਵੱਲੋਂ ਆਪਣੇ ਪੁੱਤਰ ਰਾਮ ਚੰਦਰ ਦਾ ਵਿਆਹ ਘੁੜਾਮ ਨਗਰ ਦੀ ਮਾਤਾ ਕੁਸ਼ੱਲਿਆ ਨਾਲ ਕਰਨਾ ਵੀ ਉਪਰੋਕਤ ਤੱਥ ਦੀ ਪ੍ਰੋੜਤਾ ਕਰਦਾ ਹੈ।

ਰੋਪੜ, ਖਿਜ਼ਰਾਬਾਦ ਤੇ ਪਿੰਜੌਰ ਤੱਕ ਦਾ ਸਾਰਾ ਇਲਾਕਾ ਸਾਡੀ ਮੁਢ-ਕਦੀਮੀ ਸਿੰਧ ਘਾਟੀ ਦੀ ਸਭਿਅਤਾ ਨਾਲ ਜੁੜਦਾ ਹੈ। ਇਸ ਤਰ੍ਹਾਂ ਹੀ ਇਸ ਇਲਾਕੇ ਦਾ ਨਗਰ ਸੰਘੋਲ ਬੁੱਧ ਕਾਲ ਦੇ ਸਮੇਂ ਦਾ ਅਤੀਤ ਸੰਭਾਲੀ ਬੈਠਾ ਹੈ। ਉਸ ਸਮੇਂ ਦਰਿਆ ਸਤਲੁਜ ਸੰਘੋਲ ਦੇ ਕੋਲੋਂ ਦੀ ਵਹਿੰਦਾ ਸੀ। ਇਥੇ ਬੁੱਧ ਕਾਲ ਦੇ ਸੱਤ ਪੂਜਾ ਮੰਦਿਰ ਭਾਵ ਸਤੂਪਿਆਂ ਦੀ ਖੁਦਾਈ ਅਤੇ ਚੀਨੀ ਯਾਤਰੀ ਫਾਹੀਯਾਨ ਦੀ ਇਹਿਤਾਸਕ ਗਵਾਹੀ ਇਸ ਗੱਲ ਦਾ ਸਬੂਤ ਹੈ। ਇਸ ਤਰ੍ਹਾਂ ਹੀ ਜੇ ਖਰੜ ਤੇ ਘੁੜਾਮ ਦਾ ਇਤਿਹਾਸ ਰਮਾਇਣ ਕਾਲ ਨਾਲ ਜੁੜਦਾ ਹੈ ਤਾਂ ਘੜੂੰਏ ਪਿੰਡ ਦਾ ਇਤਿਹਾਸ ਇਥੋਂ ਦੇ ਸਰੋਵਰ ਸਦਕਾ ਮਹਾਂਭਾਰਤ ਕਾਲ ਨਾਲ ਜਾ ਮਿਲਦਾ ਹੈ।

ਖਰੜ ਦੇ ਨਜ਼ਦੀਕ 18 ਵੀਂ ਸਦੀ ਦੇ ਸ਼ੁਰੂ ਵਿਚ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਜਿੱਤੀ ਗਈ ਚੱਪੜ ਚਿੜੀ ਦੀ ਲੜਾਈ ਤਾਂ ਇਸ ਇਲਾਕੇ ਨੂੰ ਹੋਰ ਵੀ ਇਤਿਹਾਸਕ ਮਹਾਨਤਾ ਪ੍ਰਦਾਨ ਕਰਦੀ ਹੈ। ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਦੀਆਂ ਫੌਜਾਂ ਨਾਲ ਬਾਬਾ ਬੰਦਾ ਸਿੰਘ ਬਹਾਦਰ ਦੀ ਫੌਜ ਦੀ ਟੱਕਰ 12 ਮਈ, 1710

ਨੂੰ 'ਛਪੜ ਝਿੜੀ' ਦੇ ਸਥਾਨ 'ਤੇ ਹੋਈ। ਛਪੜ ਝਿੜੀ ਨੂੰ ਹੁਣ ਚਪੜ ਚਿੜੀ ਦੇ ਨਾਮ ਨਾਲ ਜਾਣਿਆ ਜਾਂਦਾ ਹੈ ਤੇ ਇਹ ਚੰਡੀਗੜ੍ਹ ਤੋਂ ਤਕਰੀਬਨ 10-12 ਕਿਲੋਮੀਟਰ ਦੀ ਦੂਰੀ 'ਤੇ ਲਾਂਡਰਾਂ-ਖਰੜ ਸੜਕ 'ਤੇ ਵਾਕਿਆ ਹੈ। ਇਥੇ ਬੜੀ ਘਮਸਾਨ ਦੀ ਜੰਗ 12 ਮਈ, 1716 ਨੂੰ ਹੋਈ। ਇਕ ਪਾਸੇ ਸੂਬਾ ਸਰਹਿੰਦ ਵਜ਼ੀਰ ਖਾਂ ਦੀ ਮਦਦ ਲਈ ਲਾਹੌਰ ਦ ਸੂਬੇਦਾਰ ਤੋਂ ਲੈ ਕੇ ਦਿੱਲੀ ਮੁਗਲ ਬਾਦਸ਼ਾਹ ਫਰੁਖਸੀਅਰ ਦੀ ਫੌਜ ਸੀ।

ਦੂਜੇ ਪਾਸੇ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਨਾਲ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਭੇਜੇ ਜਥੇਦਾਰ ਬਾਬਾ ਬਿਨੋਧ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਬਾਜ ਸਿੰਘ, ਬਾਬਾ ਰਾਮ ਸਿੰਘ, ਸਲੌਦੀ ਵਾਲੇ ਬਾਬਾ ਆਲੀ ਸਿੰਘ ਤ ਬਾਬਾ ਮਾਲੀ ਸਿੰਘ ਆਦਿ ਤੋਂ ਇਲਾਵਾ ਬਹਾਦਰ ਸਿੰਘਾਂ ਤੇ ਸਿੰਘਣੀਆਂ ਤੋਂ ਇਲਾਵਾ ਸਮੁੱਚਾ ਪੰਜਾਬ ਭਾਵ ਗੁੱਜਰ, ਲੁਬਾਣੇ ਸਿੰਘ, ਪੱਛੜੀਆਂ ਤੇ ਦਲਿਤ ਜਾਤੀਆਂ ਦੇ ਲੋਕ ਇਕ ਲੋਕ ਚੇਤਨਾ ਬਣ ਕੇ ਇਨਕਲਾਬ ਦੇ ਰੂਪ ਵਿਚ ਸ਼ਾਮਿਲ ਸਨ। ਇਨ੍ਹਾਂ ਕੋਲ ਮੁਗਲ ਹਕੂਮਤ ਵਰਗੀਆਂ ਨਾ ਤੋਪਾਂ ਸਨ ਤੇ ਨਾ ਹਥਿਆਰ ਸਨ। ਹਾਂ ਇਨ੍ਹਾਂ ਸਭ ਪੰਜਾਬੀਆਂ ਦੇ ਮਨ੍ਹਾਂ ਵਿਚ ਜ਼ੁਲਮ ਤੇ ਜਬਰ ਦੇ ਖਿਲਾਫ ਇਕ ਰੋਹ ਸੀ। ਛੋਟੇ ਸਾਹਿਬਜ਼ਾਦਿਆਂ ਵਰਗੇ ਮਜ਼ਲੂਮਾਂ, ਨਿਦੋਸ਼ਿਆਂ ਤੇ ਬੇਸਹਾਰਾ ਔਰਤਾਂ ਤੇ ਬੱਚਿਆਂ 'ਤੇ ਮੁਗਲ ਹਕੂਮਤ ਵੱਲੋਂ ਕੀਤੇ ਅਤਿਆਚਾਰਾਂ ਵਿਰੁੱਧ ਇਨ੍ਹਾਂ ਲੋਕਾਂ ਦੇ ਮਨ ਵਿਚ ਸਭ ਤੋਂ ਵੱਡਾ ਰੋਹ ਸੀ। ਇਸ ਲਈ ਉਨ੍ਹਾਂ ਨੇ ਜੋ ਵੀ ਹਥਿਆਰ ਭਾਵ ਖੇਤਾਂ ਵਿਚ ਕੰਮ ਕਰਨ ਵਾਲੇ ਸੰਦ ਜਿਵੇਂ ਕਿ ਕਸੌਲੀ, ਕਹੀ, ਕੁਹਾੜੀ ਤੇ ਜਾਂ ਗੰਡਾਸੇ, ਛਵੀਆਂ, ਬਰਛੇ ਤੇ ਤਲਵਾਰਾਂ ਹੀ ਸਨ।

ਇਤਿਹਾਸ ਖੁਦ ਗਵਾਹ ਹੈ ਤੇ ਅੱਜ ਬੱਚੇ-ਬੱਚੇ ਨੂੰ ਪਤਾ ਹੈ ਕਿ 710 ਸਾਲ ਦੀ ਲੰਬੀ ਗੁਲਾਮੀ ਤੋਂ ਬਾਅਦ ਮਹਿਮੂਦ ਗਜ਼ਨਵੀ ਦੇ ਪਹਿਲੇ ਹਮਲੇ ਤੋਂ ਲੈ ਕੇ ਇਹ ਪੰਜਾਬ ਦੇ ਸਮੁੱਚੇ ਲੋਕਾਂ ਦੀ ਬਾਬਾ ਬੰਦਾ ਸਿੰਘ ਬਹਾਦਰ ਦੀ ਸੁਚੱਜੀ ਅਗਵਾਈ, ਲੋਕਾਂ ਦੇ ਮਿਲਵਰਤਣ ਅਤੇ ਸਭ ਤੋਂ ਵੱਧ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਜੋਸ਼ ਭਰੀ ਪ੍ਰੇਰਣਾ ਸਦਕਾ 'ਸਰਹਿੰਦ ਦੀ ਫਤਹਿ' ਕਿਸੇ ਇੰਨੀ ਵੱਡੀ ਹਕੂਮਤ ਦੇ ਵਿਰੁੱਧ ਲੋਕਾਂ ਦੀ ਪਹਿਲੀ ਨਿਰਣਾਇਕ ਜਿੱਤ ਵਜੋਂ ਹੋਈ। ਸਿੱਖਾਂ ਦਾ ਰਾਜ ਸਥਾਪਿਤ ਹੋਇਆ। ਕੇਸਰੀ ਨਿਸ਼ਾਨ ਝੁਲੇ। ਸ਼ਾਹੀ ਸਿੱਕੇ ਤੇ ਮੋਹਰਾਂ ਜਾਰੀ ਹੋਈਆਂ। ਮੁੱਕਦੀ ਗੱਲ! ਗੁਰੂ ਗੋਬਿੰਦ ਸਿੰਘ ਸਾਹਿਬ ਦੇ ਰਾਏਕੋਟ ਸਥਾਨ 'ਤੇ ਕੀਤੇ ਇਲਾਹੀ ਬਚਨਾਂ ਅਨੁਸਾਰ ਮੁਗਲ ਰਾਜ ਦੀ ਨੀਂਹ ਸਦਾ ਲਈ ਪੁੱਟੀ ਗਈ।

ਇਸ ਉਪਰੰਤ ਬੇਸ਼ੱਕ ਫਿਰ ਆਪਸੀ ਫੁੱਟ ਤੇ ਈਰਖਾ ਦੇ ਨਤੀਜੇ ਵਜੋਂ ਸਿੱਖ ਇਤਿਹਾਸ ਦਾ ਕਾਲਾ ਦੌਰ ਆਇਆ। ਪਰ ਮਿਸਲ ਕਾਲ ਵਿਚ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਨਾਮ ਲੇਵਾ ਮਿਸਲਾਂ ਦੇ ਜਥੇਦਾਰਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਲਈ ਮਹਾਨ ਹਲੇਮੀ ਸਿੱਖ ਰਾਜ ਦੀਆਂ ਹੱਦਾਂ ਅਫਗਾਨਿਸਤਾਨ ਦੀ ਸਰਹੱਦ ਪਿਸ਼ੌਰ ਤੋਂ ਲੈ ਕੇ ਪਿੰਜੌਰ ਤੱਕ ਪੱਕੀਆਂ ਕੀਤੀਆਂ।



*ਚੱਪੜ ਚਿੜੀ ਦੀ ਜਿੱਤ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਸਹਾਇਕ ਜਥੇਦਾਰ*

ਇਥੇ ਜ਼ਿਕਰਯੋਗ ਹੈ ਕਿ ਚੱਪੜ ਚਿੜੀ ਦੀ ਲੜਾਈ ਵਿਚ ਸਾਰੇ ਪੰਜਾਬ ਤੋਂ ਵੱਖ-ਵੱਖ ਜਥੇਦਾਰਾਂ ਤੇ ਉਨ੍ਹਾਂ ਦੇ ਜਥਿਆਂ ਤੋਂ ਇਲਾਵਾ ਬਾਬਾ ਦੀਪ ਸਿੰਘ ਤੇ ਉਨ੍ਹਾਂ ਦੇ ਜੰਗਜੂ ਸਿੱਖਾਂ ਅਤੇ ਭਾਈ ਰੂਪ ਚੰਦ ਦੇ ਪੁੱਤਰ ਬਾਬਾ ਧਰਮ ਸਿੰਘ ਤੇ ਕਰਮ ਸਿੰਘ ਨੇ ਇਸ ਘਮਸਾਨ ਵਿਚ ਵਧ-ਚੜ ਕੇ ਹਿੱਸਾ ਲਿਆ। ਇਸ ਜੰਗ ਵਿਚ ਜਥੇਦਾਰ ਬਾਜ ਸਿੰਘ ਨੇ ਵਜ਼ੀਰ ਖਾਂ ਨੂੰ ਸਾਹਮਣ ਹੋ ਕੇ ਵੰਗਾਰਿਆ ਤੇ ਉਸ 'ਤੇ ਬਰਛੇ ਨਾਲ ਵਾਰ ਕੀਤਾ। ਇਹ ਬਰਛਾ ਵਜ਼ੀਰ ਖਾਂ ਦੇ ਘੋੜੇ ਦੇ ਮੱਥੇ ਵਿਚ ਵੱਜਿਆ। ਇਸ ਉਪਰੰਤ ਵਜ਼ੀਰ ਖਾਂ ਤੇ ਉਸ ਦੇ ਅੰਗ ਰੱਖਿਅਕਾਂ ਨੇ ਬਾਬਾ ਬਾਜ ਸਿੰਘ ਨੂੰ ਘੇਰ ਲਿਆ। ਇਹ ਵੇਖ ਕੇ ਬਾਬਾ ਬੰਦਾ ਸਿੰਘ ਬਹਾਦਰ ਤੇ ਬਾਬਾ ਫਤਹਿ ਸਿੰਘ ਤੁਰੰਤ ਬਾਜ ਸਿੰਘ ਦੀ ਮਦਦ 'ਤੇ ਪਹੁੰਚੇ। ਇਸ ਸਮੇਂ ਬਾਬਾ ਫਤਹਿ ਸਿੰਘ ਨੇ ਤਲਵਾਰ ਦੇ ਇਕ ਭਰਵੇਂ ਵਾਰ ਨਾਲ ਵਜ਼ੀਰ ਖਾਂ ਨੂੰ ਮੋਢੇ ਤੋਂ ਛਾਤੀ ਤੱਕ ਚੀਰ ਦਿੱਤਾ ਤੇ ਉਸ ਦੀ ਮੌਤ ਹੋ ਗਈ। ਉਸ ਨੂੰ ਸਿੰਘਾਂ ਨੇ ਜੰਡ ਨਾਲ ਪੁੱਠਾ ਲਟਕਾ ਦਿੱਤਾ। ਇਹ ਜੰਡ ਹੁਣ ਤੱਕ ਵੀ ਇਥੇ ਮੌਜੂਦ ਹੈ।

ਇਸ ਤਰ੍ਹਾਂ ਸਿੰਘਾਂ ਦੇ ਜੋਸ਼ ਤੇ ਗੁਰੂ ਘਰ ਦੇ ਪ੍ਰਤੀ ਪਿਆਰ ਤੇ ਵਫਾਦਾਰੀ ਦੇ ਸਾਹਮਣੇ ਸੂਬਾ ਸਰਹਿੰਦ ਦੀ ਟਿੱਡੀ ਦਲ ਜਿੰਨੀ ਫੌਜ ਸੂਬੇਦਾਰ ਵਜ਼ੀਰ ਖਾਨ ਦੀ ਜ਼ਲਾਲਤ ਭਰੀ ਮੌਤ ਤੋਂ ਬਾਅਦ ਮੈਦਾਨ ਛੱਡ ਕੇ ਭੱਜ ਉਠੀ। ਇਸ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਤੇ ਗੁਰੂ ਦਸਵੇਂ ਪਾਤਿਸ਼ਾਹ ਦੇ ਸਿੰਘਾਂ ਨੇ ਮਾਸੂਮ ਤੇ ਨਿਰਦੋਸ਼ ਸਾਹਿਬਜ਼ਾਦਿਆਂ ਦਾ ਬਦਲਾ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਕੇ ਲਿਆ।

ਚੱਪੜ ਚਿੜੀ ਦੀ ਲੜਾਈ ਵਿਚ ਸੂਬਾ ਸਰਹਿੰਦ ਵਜ਼ੀਰ ਖਾਂ ਤੇ ਉਸ ਦੇ ਚੋਣਵੇਂ ਕਹਿੰਦੇ-ਕਹਾਉਂਦੇ ਜਰਨੈਲ ਮਾਰੇ ਗਏ। ਵਜ਼ੀਰ ਖਾਂ ਨੂੰ ਇਕ ਜੰਡ ਨਾਲ ਪੁੱਠਾ ਲਟਕਾ

ਦਿੱਤਾ ਗਿਆ; ਜੋ ਕਿ ਅੱਜ ਇਸ ਧਰਤੀ 'ਤੇ ਸੁਭਾਏਮਾਨ ਹੈ। ਇਥੋਂ ਸਿੱਖ ਫੌਜ ਨੇ ਤੁਰੰਤ ਸਰਹਿੰਦ ਵੱਲ ਕੂਚ ਕੀਤਾ ਤੇ 14 ਮਈ ਨੂੰ ਸਰਹਿੰਦ ਦਾ ਕਿਲ੍ਹਾ ਫਤਹਿ ਕਰਕੇ ਸਿੱਖ ਰਾਜ ਦਾ ਝੰਡਾ ਝੁਲਾਇਆ ਗਿਆ। ਦੱਸਿਆ ਜਾਂਦਾ ਹੈ ਕਿ ਸਰਹਿੰਦ ਦੀਆਂ ਮਸਜਿਦਾਂ ਨੂੰ ਛੱਡ ਕੇ ਹਰ ਹਵੇਲੀ ਤੇ ਹਰ ਘਰ ਨੂੰ ਨੀਂਹਾਂ ਤੱਕ ਪੁੱਟ ਦਿੱਤਾ ਗਿਆ। ਅੱਜ ਵੀ ਅੰਦਰੂਨੀ ਸਰਹਿੰਦ ਸ਼ਹਿਰ ਦੇ ਅੰਦਰ ਜਾਣ 'ਤੇ ਸਾਫ ਦਿਖਦਾ ਹੈ ਕਿ ਮਕਾਨਾਂ ਦੇ ਨੀਂਹਾਂ ਦੇ ਪੱਧਰ ਤੱਕ ਹੀ ਛੋਟੀਆਂ ਲਾਹੌਰੀ ਇੱਟਾਂ ਲੱਗੀਆਂ ਹਨ। ਉਸ ਤੋਂ ਉਪਰ ਸਰਹਿੰਦ ਦੀ ਮੁੜ ਉਸਾਰੀ ਹੋਈ ਹੈ।

ਇਸ ਤਰ੍ਹਾਂ ਚੱਪੜ ਚਿੜੀ ਦੀ ਲੜਾਈ ਵਿਚ ਭਾਰਤ ਤੇ ਖਾਸ ਤੌਰ 'ਤੇ ਪੰਜਾਬ ਦੀ 710 ਸਾਲ ਦੀ ਗੁਲਾਮੀ ਦਾ ਜੂਲ੍ਹਾ ਲਾਹਿਆ ਗਿਆ। ਜਦੋਂ ਕਿ ਮਹਿਮੂਦ ਗਜ਼ਨਵੀ ਤੋਂ ਲੈ ਕੇ ਸੂਬਾ ਸਰਹਿੰਦ ਦੇ ਮੁਗਲ ਸੂਬੇਦਾਰ ਵਜ਼ੀਰ ਖਾਂ ਤੱਕ ਕਿਸੇ ਵੀ ਗੈਰ ਮੁਲਕੀ ਸਲਤਨਤ ਨੂੰ ਪਹਿਲੀ ਵਾਰ ਇੰਨੀ ਵੱਡੀ ਯੁੱਗ ਪਲਟਾਊ ਤੇ ਨਮੋਸ਼ੀ ਭਰੀ ਹਾਰ ਦਾ ਸਾਹਮਣਾ ਕਰਨਾ ਪਿਆ।

ਦੂਜੇ ਪਾਸੇ ਪੰਜਾਬ ਦੇ ਸਧਾਰਨ ਲੋਕਾਂ ਨੇ ਪਹਿਲੀ ਵਾਰ ਜੰਗ ਦੇ ਮੈਦਾਨ ਵਿਚ ਫੈਸਲਾਕੁੰਨ ਜਿੱਤ ਦਾ ਮੂੰਹ ਵੇਖਿਆ। ਸਿੱਖਾਂ ਦੀ ਇਸ ਸੁਨਹਿਰੀ ਜਿੱਤ ਦੀ ਬੁਨਿਆਦ ਉਪਰ ਫਿਰ ਸਿੱਖ ਮਿਸਲਾਂ ਨੇ ਮੁਗਲਾਂ ਤੇ ਦੁਰਾਨੀਆਂ ਦੇ ਨਸਲਕੁਸ਼ੀ ਵਰਗੇ ਤਸ਼ੱਦਦਾਂ ਦੇ ਬਾਵਜੂਦ ਵੀ ਸਰਦਾਰੀਆਂ ਕਾਇਮ ਕੀਤੀਆਂ। ਇਸ ਤਰ੍ਹਾਂ ਸ਼ਹੀਦਾਂ ਦਾ ਲਹੂ ਰੰਗ ਲਿਆਇਆ ਅਤੇ ਸੰਨ 1801 ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪੰਜਾਬ ਵਿਚ ਖੁਦਮੁਖਤਿਆਰ ਸਿੱਖ ਰਾਜ ਦਾ ਜ਼ਹੂਰ ਹੋਇਆ।

ਸੰਨ 1748 ਤੋਂ ਬਾਅਦ ਮਿਸਲਾਂ ਦੀ ਸਾਂਝੀ ਦਲ ਖਾਲਸਾ ਫੌਜ ਦੇ ਸਮੇਂ ਖਰੜ ਤੇ ਇਸ ਦੇ ਆਸ-ਪਾਸ ਦਾ ਇਲਾਕਾ ਰੋਪੜ, ਮੋਰਿੰਡਾ, ਮਨੌਲੀ, ਭਰਤਗੜ੍ਹ, ਕੁਰਾਲੀ, ਸਿਆਲਬਾ, ਸੀਸਵਾਂ, ਖਿਜ਼ਰਾਬਾਦ, ਮੁੱਲਾਂਪੁਰ, ਮਨੀਮਾਜਰਾ ਤੇ ਪਿੰਜੌਰ ਤੱਕ ਦੇ ਇਲਾਕੇ ਸਿੱਖ ਮਿਸਲਾਂ ਦੇ ਅਧਿਕਾਰ ਖੇਤਰ ਵਿਚ ਆਏ। 14 ਜਨਵਰੀ 1764 ਨੂੰ ਸਿੱਖ ਮਿਸਲਾਂ ਦੀ ਜੱਸਾ ਸਿੰਘ ਆਹਲੂਵਾਲੀਆ ਦੀ ਕਮਾਨ ਹੇਠ ਅਹਿਮਦ ਸ਼ਾਹ ਅਬਦਾਲੀ ਵੱਲੋਂ ਥਾਪੇ ਸਰਹਿੰਦ ਦੇ ਸੂਬੇਦਾਰ ਜ਼ੈਨ ਖਾਨ ਨੂੰ ਹਰਾ ਕੇ ਦੁਬਾਰਾ ਸਰਹਿੰਦ ਨੂੰ ਜਿੱਤਿਆ ਗਿਆ।

ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਸਥਾਨ 'ਤੇ ਗੁਰਦੁਆਰਾ ਫਤਹਿਗੜ੍ਹ ਸਾਹਿਬ ਉਸਾਰਿਆ ਗਿਆ। ਸਰਹਿੰਦ ਦਾ ਨਾਮ ਬਦਲ ਕੇ ਫਤਹਿਗੜ੍ਹ ਸਾਹਿਬ ਰੱਖਿਆ ਗਿਆ। ਇਸ ਸਮੇਂ ਸਰਹਿੰਦ ਤੋਂ ਖਰੜ ਤੇ ਮਨੀਮਾਜਰੇ ਤੋਂ ਅੱਗੇ ਪਿੰਜੌਰ ਤੱਕ ਦਾ ਇਲਾਕਾ 7 ਮਿਸਲਾਂ ਵਿਚ ਵੰਡਿਆ ਗਿਆ।

ਖਰੜ ਤੇ ਮੋਰਿੰਡਾ ਨਿਸ਼ਾਨਵਾਲਾ ਮਿਸਲ ਦੇ ਧਰਮ ਸਿੰਘ ਤੇ ਉਸ ਦੇ ਪੁੱਤਰ ਦੇ ਅਧਿਕਾਰ ਵਿਚ ਰਿਹਾ ਹੈ। ਰੋਪੜ ਡੱਲੇਵਾਲੀਆ ਮਿਸਲ ਦੇ ਭੂਪ ਸਿੰਘ ਦੇ ਕੋਲ ਰਿਹਾ। ਡੱਲੇਵਾਲੀਆ ਮਿਸਲ ਦੇ ਹੀ ਇਕ ਪ੍ਰਮੁੱਖ ਸਰਦਾਰ ਹਰੀ ਸਿੰਘ ਵਿਰਕ ਨੂੰ ਚਮਕੌਰ, ਕੁਰਾਲੀ, ਸਿਆਲਬਾ, ਸੀਸਵਾਂ ਤੇ ਖਿਜ਼ਰਾਬਾਦ ਦੇ ਇਲਾਕੇ ਮਿਲੇ। ਸਭ ਤੋਂ ਵੱਧ ਹਿੱਸਾ ਫੈਜ਼ਲਪੁਰੀਆ ਮਿਸਲ ਦੇ ਨਵਾਬ ਕਪੂਰ ਸਿੰਘ ਦੇ ਪੁੱਤਰ ਖੁਸ਼ਹਾਲ ਸਿੰਘ ਨੂੰ ਮਿਲਿਆ। ਉਸ ਦੇ ਇਲਾਕੇ ਵਿਚ ਭਰਤਗੜ੍ਹ, ਘਨੌਲੀ, ਚੂੰਨੀ-ਮੱਛਲੀ, ਭਜੌਲੀ ਤੇ ਕੰਧੋਲਾ ਮਿਲੇ।

ਫੂਲਕੀਆਂ ਮਿਸਲ ਦੇ ਪਟਿਆਲਾ ਰਾਜ ਘਰਾਣੇ ਦੇ ਬਾਨੀ ਬਾਬਾ ਆਲਾ ਸਿੰਘ ਦੇ ਹਿੱਸੇ ਵਿਚ 8 ਪਿੰਡ ਜਿਵੇਂ ਕਿ ਭਾਗੂ ਮਾਜਰਾ, ਭੁਖੜੀ, ਡੱਡੂ ਮਾਜਰਾ, ਖਾਨ ਪੁਰ, ਔਜਲਾ, ਪੀਰ ਸੋਹਾਣਾ, ਸਿੰਬਲ ਮਾਜਰਾ ਤੇ ਸਹੌੜਾਂ ਆਏ। ਬਾਅਦ ਵਿਚ 1765 ਦੇ ਕਰੀਬ ਜ਼ੈਨ ਖਾਂ ਦੇ ਮਾਲ ਅਫਸਰ ਗੰਗਾ ਰਾਮ ਦੇ ਪੁੱਤਰ ਗਰੀਬ ਦਾਸ ਨੇ ਮੁੱਲਾਂਪੁਰ ਗਰੀਬਦਾਸ, ਮਨੀਮਾਜਰਾ ਤੇ ਸਿਆਲਬਾ 'ਤੇ ਕਬਜ਼ਾ ਜਮਾ ਲਿਆ। ਪਰ ਅਫਸੋਸ ਦੀ ਗੱਲ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਪਿੱਛੋਂ ਇਹ ਸਾਰਾ ਇਲਾਕਾ ਸੰਨ 1845-46 ਵਿਚ ਅੰਗਰੇਜ਼ਾਂ ਨੇ ਪਹਿਲੀ ਐਂਗਲੋ ਸਿੱਖ ਲੜਾਈ ਤੋਂ ਬਾਅਦ ਆਪਣੇ ਅਧੀਨ ਕਰ ਲਿਆ।

ਫਿਰ ਦੇਸ਼ ਦੀ ਅਜ਼ਾਦੀ ਦੀ ਲੜਾਈ ਵਿਚ ਰੋਪੜ ਤੇ ਖਰੜ ਦੇ ਬਹੁਤ ਸਾਰੇ ਸੰਘਰਸ਼ੀ ਯੋਧਿਆਂ ਨੇ ਵੱਧ-ਚੜ੍ਹ ਕੇ ਹਿੱਸਾ ਲਿਆ। ਜਿਸ ਵਿਚ ਕਿ ਸ਼ਹੀਦ ਪੰਡਿਤ ਕਾਸ਼ੀਰਾਮ ਮੜੌਲੀ ਵਾਲੇ ਦਾ ਨਾਮ ਸਿਰਮੌਰ ਹੈ। ਪੰਡਿਤ ਕਾਸ਼ੀ ਰਾਮ ਅਮਰੀਕਾ ਵਿਚ ਗੱਦਰ ਪਾਰਟੀ ਦੇ ਪ੍ਰਮੁੱਖ ਗੱਦਰੀ ਬਾਬਿਆਂ ਵਿਚੋਂ ਇਕ ਸਨ। ਇਨ੍ਹਾਂ ਨੇ ਦੇਸ਼ ਦੀ ਅਜ਼ਾਦੀ ਲਈ ਆਪਣਾ ਸੁਨਹਿਰਾ ਭਵਿੱਖ ਤੇ ਜਾਨ ਤੱਕ ਵੀ ਕੁਰਬਾਨ ਕਰ ਦਿੱਤਾ। ਇਨ੍ਹਾਂ ਨੂੰ ਲਾਹੌਰ ਸਾਜਿਸ਼ ਕੇਸ ਦੇ ਤਹਿਤ 27 ਮਾਰਚ 1915 ਨੂੰ ਫਾਂਸੀ ਦੇ ਦਿੱਤੀ ਗਈ।

ਇਨ੍ਹਾਂ ਤੋਂ ਇਲਾਵਾ ਸਵਤੰਤਰਤਾ ਸੰਗਰਾਮੀਆਂ ਵਿਚ ਖਰੜ ਦੇ ਲਾਲਾ ਨਿਰੰਜਣ ਦਾਸ, ਸ੍ਰੀ ਦੇਸ ਰਾਜ ਤੇ ਨਵਾਂ ਸ਼ਹਿਰ ਬਡਾਲੀ ਦੇ ਸ੍ਰ: ਹਰਦਿਆਲ ਸਿੰਘ, ਪ੍ਰਿਥਵੀ ਸਿੰਘ ਅਜ਼ਾਦ ਤੇ ਰਤਨ ਸਿੰਘ ਬਾਗੀ ਤੇ ਗਿਆਨੀ ਰਾਜਿੰਦਰ ਸਿੰਘ ਰੋਪੜ ਦੇ ਨਾਮ ਨੁੰਮਾਇਆ ਹਨ। ਇਥੇ ਜ਼ਿਕਰਯੋਗ ਹੈ ਕਿ ਪੰਜਾਬ ਦੇ ਸਭ ਤੋਂ ਵੱਧ ਕੁਸ਼ਲ ਤੇ ਹਰਮਨ ਪਿਆਰੇ ਅਫਸਰ ਸ੍ਰ: ਮਹਿੰਦਰ ਸਿੰਘ ਰੰਧਾਵਾ ਆਈ.ਸੀ.ਐੱਸ. ਹੋਏ ਹਨ। ਜਿਨ੍ਹਾਂ ਨੇ ਕਿ ਚੰਡੀਗੜ੍ਹ ਦੇ ਨਿਰਮਾਣ ਵਿਚ ਜੱਗ ਜ਼ਾਹਿਰਾ ਯੋਗਦਾਨ ਪਾਇਆ। ਉਹ ਪੰਜਾਬ ਦੇ ਸਭਿਆਚਾਰ ਦੇ ਮੋਢੀ ਪਿਤਾਮਾ ਅਲੰਬਰਦਾਰਾਂ ਵਿਚੋਂ ਇਕ ਖਾਸ ਹਸਤਾਖਰ ਸਨ। ਰੰਧਾਵਾ ਸਾਹਿਬ ਵੀ ਆਪਣੀ ਰਿਟਾਇਰਮੈਂਟ ਤੋਂ ਬਾਅਦ ਚੰਡੀਗੜ੍ਹ ਨਾ ਰਹਿ ਕੇ ਖਰੜ

ਆ ਕੇ ਵਸੇ। ਸ਼ਾਇਦ ਇਸ ਦਾ ਮੁੱਖ ਕਾਰਨ ਇਹ ਹੈ ਕਿ ਉਨ੍ਹਾਂ ਨੂੰ ਖਰੜ ਦੇ ਵਿਰਾਸਤੀ ਪਿਛੋਕੜ ਦਾ ਗਿਆਨ ਸੀ।

ਅਜ਼ਾਦੀ ਤੋਂ ਬਾਅਦ 1966 ਵਿਚ ਖਰੜ ਤੇ ਰੋਪੜ ਤਹਿਸੀਲਾਂ ਨੂੰ ਜ਼ਿਲ੍ਹਾ ਅੰਬਾਲਾ ਤੋਂ ਲੈ ਕੇ ਅਤੇ ਅਨੰਦਪੁਰ ਸਾਹਿਬ ਦੇ ਇਲਾਕੇ ਨੂੰ ਜ਼ਿਲ੍ਹਾ ਹੁਸ਼ਿਆਰਪੁਰ ਤੋਂ ਲੈ ਕੇ ਜ਼ਿਲ੍ਹਾ ਰੋਪੜ ਹੋਂਦ ਵਿਚ ਲਿਆਂਦਾ ਗਿਆ। ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਵੇਲੇ ਰੋਪੜ ਦਾ ਨਾਮ ਰੂਪਨਗਰ ਵਿਚ ਤਬਦੀਲ ਕੀਤਾ ਗਿਆ। ਫਿਰ ਸੰਨ 1999 ਨੂੰ ਖਾਲਸਾ ਸਿਰਜਣਾ ਦਿਵਸ ਮਨਾਉਣ ਵਾਸਤੇ ਮੁੱਖ ਮੰਤਰੀ ਸ: ਪ੍ਰਕਾਸ਼ ਸਿੰਘ ਬਾਦਲ ਨੇ ਰੋਪੜ ਜ਼ਿਲ੍ਹੇ ਦੀ ਕਾਇਆ ਕਲਪ ਕੀਤੀ। ਉਸ ਸਮੇਂ ਲੇਖਕ ਨੇ ਜ਼ਿਲ੍ਹਾ ਰੂਪਨਗਰ ਦਾ ਡਿਪਟੀ ਕਮਿਸ਼ਨਰ ਹੋਣ ਦੇ ਨਾਤੇ ਖਰੜ ਤੇ ਆਸ-ਪਾਸ ਦੇ ਕਸਬਿਆਂ ਦੀ ਲੋੜੀਂਦੀ ਲਿਪਾ-ਪੋਤੀ ਕਰਨ ਦੀ ਥੋੜ੍ਹੀ-ਬਹੁਤ ਕੋਸ਼ਿਸ਼ ਕੀਤੀ।

ਪਰ ਫੇਰ ਜੁੰਮੇ ਤੋਂ ਜੁੰਮੇ ਤੱਕ ਅੱਠ ਦਿਨ ਭਾਵ ਸ਼ੁੱਕਰਵਾਰ ਤੋਂ ਸ਼ੁੱਕਰਵਾਰ ਤੱਕ ਦੇ ਮੁਹਾਵਰੇ ਅਨੁਸਾਰ ਖਰੜ ਦੇ ਵਿਕਾਸ ਦੀ ਗਤੀ ਫਿਰ ਮੁੜ-ਘਿੜ ਕੇ ਆਪਣੀ ਪੁਰਾਣੀ ਢੀਚਕ ਚਾਲ 'ਤੇ ਹੀ ਆ ਗਈ। ਅੱਜ ਫਿਰ ਜਦੋਂ ਖਰੜ ਤਹਿਸੀਲ ਵਿਚ ਪੈਂਦੇ ਚੱਪੜ ਚਿੜੀ ਦੇ ਮੈਦਾਨ ਤੇ ਪਿੰਡਾਂ ਦੇ ਵਿਕਾਸ ਦੀ ਗੱਲ ਚੱਲ ਰਹੀ ਹੈ ਤਾਂ ਸਾਨੂੰ ਭੁੱਲਣਾ ਨਹੀਂ ਚਾਹੀਦਾ ਕਿ ਇਹ ਖਰੜ ਇਲਾਕੇ ਦਾ ਉਹ ਸਥਾਨ ਹੈ; ਜਿਥੇ ਕਿ ਪੰਜਾਬ ਨੇ ਨਿਰੰਤਰ 800 ਸਾਲ ਦੀ ਗੁਲਾਮੀ ਤੋਂ ਬਾਅਦ ਪਹਿਲੀ ਇਤਿਹਾਸਕ ਜਿੱਤ ਪ੍ਰਾਪਤ ਕੀਤੀ ਸੀ।

ਹੁਣ ਨਵੇਂ ਸਾਲ 2010 ਵਿਚ ਖਰੜ ਸਬ ਡਿਵੀਜ਼ਨ ਦੇ ਵਸਨੀਕਾਂ ਵਿਚ ਇਥੋਂ ਦੇ ਸਮੁੱਚੇ ਵਿਕਾਸ ਦੀ ਆਸ ਬੱਝੀ ਹੈ। ਪੰਜਾਬ ਸਰਕਾਰ ਵੱਲੋਂ ਨਵੇਂ ਸਾਲ ਦੇ ਤੋਹਫੇ ਵਜੋਂ ਇਤਿਹਾਸਕ ਪਰ ਅਣਗੌਲੇ ਚੱਪੜ ਚਿੜੀ ਦੇ ਮੈਦਾਨ ਦੇ ਵਿਕਾਸ ਦੇ ਐਲਾਨ ਨੇ ਲੋਕਾਂ ਵਿਚ ਆਪਣੇ ਭਾਗ ਖੁੱਲ੍ਹਣ ਵਰਗੀ ਉਮੀਦ ਦੀ ਚਿਣਗ ਜਗਾਈ ਹੈ। ਇਸ ਲਈ ਇਨ੍ਹਾਂ ਸ਼ਲਾਘਾਯੋਗ ਉੱਦਮ-ਉਪਰਾਲਿਆਂ ਵਿਚ ਸਾਡੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਦੇ ਸਦਾਚਾਰਕ ਤੇ ਸਭਿਆਚਾਰਕ ਵਿਕਾਸ ਲਈ ਸਹਾਇਕ ਵਿਦਿਅਕ ਸਕੀਮਾਂ ਤੇ ਸਿਲੇਬਸਾਂ ਨੂੰ ਪਹਿਲੀ ਤਰਜੀਹ ਦਿੱਤੀ ਜਾਣੀ ਚਾਹੀਦੀ ਹੈ।

ਇਸ ਦੇ ਨਾਲ ਹੀ ਸਰਕਾਰ ਵੱਲੋਂ ਇਥੋਂ ਦੇ ਸਮਾਜ ਦੀ ਸਿਹਤ ਤੇ ਤੰਦਰੁਸਤੀ ਦੀ ਸੁੱਧ-ਬੁੱਧ ਲੈਣੀ ਅਤਿ ਜ਼ਰੂਰੀ ਹੈ। ਇਸ ਪੱਖੋਂ ਖਰੜ ਦੇ ਗਰੀਬ ਤੇ ਪਿਛੜੇ ਇਲਾਕੇ ਦੀ ਖ਼ਬਰ-ਸਾਰ ਲੈਣ ਵਾਸਤੇ ਹਸਪਤਾਲ ਤੇ ਨਸ਼ਾ ਛੁਡਾਊ ਕੇਂਦਰ ਵੀ ਸਰਕਾਰ ਤੇ ਪ੍ਰਸ਼ਾਸਨ ਦੀ ਕਾਰਗੁਜ਼ਾਰੀ ਦੀ ਚਿਰੰਜੀਵੀ ਨਿਸ਼ਾਨੀ ਬਣ ਸਕਦੇ ਹਨ।

ਮੁੱਕਦੀ ਗੱਲ! ਜੇ ਲੱਕੜ ਨਾਲ ਲੋਹਾ ਵੀ ਤਰਨਾ ਹੈ ਤਾਂ ਚੱਪੜ ਚਿੜੀ ਦਾ ਵਿਕਾਸ ਮੋਹਾਲੀ ਜ਼ਿਲ੍ਹੇ ਦੇ ਸਮੁੱਚੇ ਚਹੁੰ ਮੁਖੀ ਵਿਕਾਸ ਦਾ ਪ੍ਰਤੀਕ ਬਣਨਾ ਚਾਹੀਦਾ ਹੈ। ਇਸ ਖਿੱਤੇ ਵਿਚ ਵੱਸਦੇ ਲੱਖਾਂ ਪਰਿਵਾਰਾਂ ਦੀ ਲੋੜੀਂਦੀ ਸੇਵਾ ਤੇ ਖੁਸ਼ਹਾਲੀ ਲਈ ਸਰਕਾਰ ਵੱਲੋਂ ਇਹ ਸ਼ਲਾਘਾਯੋਗ ਉਦਮ ਆਪਣੇ-ਆਪ ਵਿਚ ਇਕ ਵੱਡੇ ਫਰਜ਼ ਦੀ ਅਦਾਇਗੀ ਦੇ ਤੁੱਲ ਹੋਵੇਗਾ। ਇਸ ਤੋਂ ਇਲਾਵਾ 'ਨਾਲੇ ਪੁੰਨ ਤੇ ਨਾਲ ਹੀ ਫਲੀਆਂ' ਦੀ ਲੋਕ-ਸਿਆਣਪ ਅਨੁਸਾਰ ਸਾਡਾ ਇਹ ਸੇਵਾ ਤੇ ਸ਼ਰਧਾ ਭਰਪੂਰ ਉਪਰਾਲਾ 'ਆਪਣੇ ਭੁੱਲਦੇ ਜਾ ਰਹੇ ਅਮਰ ਸ਼ਹੀਦਾਂ ਨੂੰ' ਕੌਮ ਵੱਲੋਂ ਸੱਚੀ-ਸੁੱਚੀ ਸ਼ਰਧਾਂਜਲੀ ਹੋਵੇਗਾ।



# ਇਤਿਹਾਸਿਕ ਸ਼ਤਾਬਦੀਆਂ ਦਾ ਲੇਖਾ-ਜੋਖਾ



ਅਸੀਂ ਵਡਭਾਗੇ ਹਾਂ ਕਿ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤੇ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਮਲੇਵਾ ਸ਼ਰਧਾਲੂਆਂ ਅਤੇ ਖਾਸ ਤੌਰ 'ਤੇ ਸਿੱਖ ਜਗਤ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰੁਤਾ ਗੱਦੀ ਦਿਵਸ ਦੇ 300 ਸਾਲਾ ਸਮਾਗਮ ਅਕਤੂਬਰ 2008 ਵਿਚ ਦੇਸ਼-ਵਿਦੇਸ਼ ਵਿਚ ਬਹੁਤ ਹੀ ਵਿਆਪਕ ਪੱਧਰ 'ਤੇ ਚਾਵਾਂ-ਉਮੰਗਾਂ ਨਾਲ ਮਨਾਏ ਗਏ। ਇਸ ਤੋਂ ਪਹਿਲਾਂ ਵੀ 1966 ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 300 ਸਾਲਾ ਅਵਤਾਰ ਪੁਰਬ, ਫਿਰ ਸੰਨ 1969 ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ 500 ਸਾਲਾ ਜਨਮ ਦਿਵਸ ਅਤੇ 1977 ਵਿਚ ਸ੍ਰੀ ਅੰਮ੍ਰਿਤਸਰ ਦਾ 400 ਸਾਲਾ ਸਥਾਪਨਾ ਦਿਵਸ ਜਿਹੇ ਸਮਾਗਮ ਬਹੁਤ ਹੀ ਸ਼ਾਨੋ-ਸ਼ੌਕਤ ਨਾਲ ਮਨਾਏ ਗਏ।

ਪਰ ਸਮੂਹ ਸੰਗਤਾਂ ਦੇ ਸ਼ਰਧਾ-ਸਤਿਕਾਰ ਨੂੰ ਜੇ ਇਕ ਪਾਸੇ ਰਖ ਲਿਆ ਜਾਵੇ ਤਾਂ ਕੁਲ ਮਿਲਾ ਕੇ ਇਕ ਕੌੜਾ ਸੱਚ ਬਾਕੀ ਬਚਦਾ ਹੈ ਕਿ ਇਹ ਸ਼ਤਾਬਦੀਆਂ ਰਵਾਇਤੀ ਜਿਹੇ ਤੌਰ-ਤਰੀਕੇ ਅਨੁਸਾਰ ਪਿਤਰਾਂ ਦੇ ਸ਼ਰਾਧਾਂ ਵਜੋਂ ਹੀ ਮਨਾਈਆਂ ਗਈਆਂ ਕਹੀਆਂ ਜਾ ਸਕਦੀਆਂ ਹਨ।

ਖੈਰ! ਜੋ ਅਲੌਕਿਕ ਜਲੌਅ ਸ੍ਰੀ ਆਨੰਦਪੁਰ ਸਾਹਿਬ ਵਿਖੇ ਉਸ ਸਮੇਂ ਦੇਖਣ ਨੂੰ ਮਿਲਿਆ; ਇਹ ਆਪਣੇ ਆਪ ਵਿਚ ਬਹੁਤ ਹੀ ਵਿਸਮਾਦੀ ਤੇ ਵਿਲੱਖਣ ਸੀ। ਆਨੰਦਪੁਰ ਸਾਹਿਬ ਵਿਖੇ ਤਕਰੀਬਨ ਇੱਕ ਕਰੋੜ ਸ਼ਰਧਾਲੂਆਂ ਦੀ ਆਮਦ ਅਤੇ ਉਨ੍ਹਾਂ ਦੇ ਸੁੱਖ 'ਤੇ ਆਰਾਮ ਲਈ ਯਥਾ ਸ਼ਕਤੀ; ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ ਪੰਜਾਬ ਸਰਕਾਰ ਸੰਤ, ਮਹਾਤਮਾਂ, ਵੱਖ-ਵੱਖ ਸੰਪਰਦਾਵਾਂ

ਤੇ ਜ਼ਿਲ੍ਹਾ ਰੋਪੜ ਦੇ ਵਸਨੀਕਾਂ ਅਤੇ ਸੇਵਕਾਂ ਵਲੋਂ ਕੀਤੇ ਗਏ ਪ੍ਰਬੰਧਾਂ ਦੀ ਵਿਸ਼ਾਲਤਾ 'ਇੱਕ ਜਨਮ ਵਿਚ ਇੱਕ ਵਾਰ ਵਾਪਰਨ' ਵਾਲੀ ਮਹਾਨ ਘਟਨਾ ਵਾਂਗ ਸੀ। ਬਹੁਤ ਸਾਰੇ ਧਰਮਾਂ ਤੇ ਸੰਪਰਦਾਵਾਂ ਨੇ ਇਸ ਪਾਵਨ ਪੁਰਬ 'ਤੇ ਬੜੀ ਸ਼ਰਧਾ ਤੇ ਸਤਿਕਾਰ ਨਾਲ ਸ਼ਿਰਕਤ ਕੀਤੀ।

ਦੁਨਿਆਵੀ ਪੱਧਰ 'ਤੇ ਭਾਰਤ ਦੇ ਰਾਸ਼ਟਰਪਤੀ ਤੋਂ ਲੈ ਕੇ ਪ੍ਰਧਾਨ ਮੰਤਰੀ, ਭਾਰਤ ਸਰਕਾਰ ਦੇ ਵਜ਼ੀਰ ਤੇ ਵੱਖ-ਵੱਖ ਸੂਬਿਆਂ ਦੀਆਂ ਸਰਕਾਰਾਂ ਦੇ ਨੁਮਾਇੰਦਿਆਂ ਤੋਂ ਇਲਾਵਾ ਅਮਰੀਕਾ, ਕੈਨੇਡਾ ਤੇ ਇੰਗਲੈਂਡ ਅਤੇ ਕਈ ਪ੍ਰਾਂਤਾਂ ਦੇ ਪ੍ਰਤੀਨਿਧਾਂ ਨੇ ਖਾਲਸੇ ਦੀ ਜਨਮ ਭੂਮੀ ਵਿਖੇ ਸ਼ਰਧਾ ਤੇ ਸਨਮਾਨ ਪੂਰਵਕ ਹਾਜ਼ਰੀ ਲੁਆਈ। ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਉਸ ਸਮੇਂ ਤਿੰਨ ਸਾਬਕਾ ਪ੍ਰਧਾਨ ਮੰਤਰੀਆਂ ਅਤੇ ਤਿੰਨੋਂ ਸੈਨਾਵਾਂ ਦੇ ਮੁਖੀਆਂ ਦੀ ਹਾਜ਼ਰੀ ਤੋਂ ਇਲਾਵਾ ਫੌਜ ਦੇ ਅਫਸਰਾਂ ਤੇ ਜੁਆਨਾਂ ਤੋਂ ਇਲਾਵਾ ਪੰਜਾਬ ਤੇ ਭਾਰਤ ਸਰਕਾਰ ਦੇ ਤਕਰੀਬਨ ਹਰ ਪ੍ਰਬੰਧਕੀ ਵਿਭਾਗ ਦੇ ਆਲ੍ਹਾ ਅਫਸਰਾਂ ਤੇ ਕਰਮਚਾਰੀਆਂ ਨੇ ਤਨੋ-ਮਨੋ ਆਪਣੀਆਂ ਡਿਊਟੀਆਂ ਨਿਭਾਈਆਂ। ਦੇਸ਼-ਵਿਦੇਸ਼ ਤੋਂ ਪੱਤਰਕਾਰਾਂ ਤੇ ਟੀ.ਵੀ. ਚੈਨਲਾਂ ਦੇ ਪ੍ਰਤੀਨਿਧਾਂ ਨੇ ਵੀ ਇਸ ਮਹਾਨ ਪੁਰਬ ਨੂੰ ਸੰਸਾਰ ਪੱਧਰ 'ਤੇ ਪ੍ਰਚਾਰਿਆ ਤੇ ਪ੍ਰਸਾਰਿਆ। ਅਨੰਦਪੁਰ ਸਾਹਿਬ ਵਿਖੇ ਆਉਣ ਵਾਲੀਆਂ ਸ਼ਰਧਾਲੂ ਸੰਗਤਾਂ ਦੀ ਬੇ-ਬਹਾ ਗਿਣਤੀ ਅਤੇ ਉਨ੍ਹਾਂ ਦੀ ਆਪਣੇ ਧਰਮ ਅਤੇ ਗੁਰੂ ਪ੍ਰਤੀ ਸ਼ਰਧਾ-ਆਸਥਾ ਤੋਂ ਪ੍ਰਭਾਵਿਤ ਹੋ ਕੇ ਦੁਨੀਆਂ ਦੀਆਂ ਮੰਨੀਆਂ ਗਈਆਂ ਵੱਡੀਆਂ ਤਾਕਤਾਂ ਅਮਰੀਕਾ ਤੇ ਇੰਗਲੈਂਡ ਦੇ ਮੁੱਖ ਰਾਜਸੀ ਨੇਤਾਵਾਂ ਵਲੋਂ ਵਧਾਈ ਸੰਦੇਸ਼ ਭੇਜੇ ਗਏ। ਉਸ ਵਕਤ ਅਮਰੀਕਾ ਦੇ ਰਾਸ਼ਟਰਪਤੀ ਬਿਲ ਕਲਿੰਟਨ ਨੇ ਦਿਲ ਦੀਆਂ ਡੂੰਘਾਈਆਂ ਤੋਂ ਸਮੂਹ ਅਮਰੀਕਾ ਵਾਸੀਆਂ ਵਲੋਂ ਖਿਰਾਜੇ ਅਕੀਦਤ ਪੇਸ਼ ਕਰਨ ਹਿੱਤ ਆਪਣਾ ਵਧਾਈ ਸੰਦੇਸ਼ ਭੇਜਿਆ।

ਇਸ ਤ੍ਰੈਸ਼ਤਾਬਦੀ ਤੋਂ ਉਪਰੰਤ 18 ਅਪਰੈਲ, 2004 ਨੂੰ ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ 500 ਸਾਲਾ ਜਨਮ ਦਿਵਸ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ 1 ਸਤੰਬਰ, 2004 ਨੂੰ 400 ਸਾਲਾ ਪ੍ਰਕਾਸ਼ ਉਤਸਵ, 18 ਦਸੰਬਰ ਤੋਂ 21 ਦਸੰਬਰ, 2004 ਨੂੰ ਵੱਡੇ ਸਾਹਿਬਜ਼ਾਦਿਆਂ ਸਾਹਿਬ ਅਜੀਤ ਸਿੰਘ ਤੇ ਸਾਹਿਬ ਜੁਝਾਰ ਸਿੰਘ ਅਤੇ ਚਮਕੌਰ ਦੀ ਗੜ੍ਹੀ ਦੇ ਸ਼ਹੀਦਾਂ ਦਾ 300 ਸਾਲਾ ਪੁਰਬ ਅਤੇ ਫਿਰ 24 ਦਸੰਬਰ ਤੋਂ 27 ਦਸੰਬਰ, 2004 ਨੂੰ ਫਤਹਿਗੜ੍ਹ ਸਾਹਿਬ ਵਿਖੇ ਦੋ ਛੋਟੇ ਸਾਹਿਬਜ਼ਾਦਿਆਂ; ਸਾਹਿਬ ਜ਼ੋਰਾਵਰ ਸਿੰਘ ਤੇ ਸਾਹਿਬ ਫਤਹਿ ਸਿੰਘ ਦੇ ਸ਼ਹੀਦੀ ਸਾਕੇ ਦੀ ਤ੍ਰੈਸ਼ਤਾਬਦੀ ਵਜੋਂ ਮਹਾਨ ਸਮਾਗਮ ਜਥੇਦਾਰ ਸਰਦਾਰ ਗੁਰਚਰਨ ਸਿੰਘ ਟੌਹੜਾ ਦੀ ਅਗਵਾਈ ਹੇਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਅਤੇ ਪੰਜਾਬ ਸਰਕਾਰ ਵਲੋਂ ਉਦੋਂ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਦੀ

ਅਗਵਾਈ ਹੇਠ ਸਮੂਹ ਨਾਮਲੇਵਾ ਸੰਗਤਾਂ ਵਲੋਂ ਗੁਰੂਆਂ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਪ੍ਰਤੀ ਪੂਰਨ ਸ਼ਰਧਾ ਤੇ ਸਤਿਕਾਰ ਸਹਿਤ ਮਨਾਏ ਗਏ। ਖਿਦਰਾਣੇ ਦੀ ਢਾਬ ਮੁਕਤਸਰ ਵਿਖੇ ਜੰਗ ਦੇ 40 ਮੁਕਤਿਆਂ ਦੀ ਸ਼ਹੀਦੀ ਦਾ 300 ਸਾਲਾ ਦਿਵਸ 4 ਮਈ, 2006 ਨੂੰ ਪੂਰਨ ਸ਼ਰਧਾ ਨਾਲ ਮਨਾਇਆ ਗਿਆ ਤੇ ਸਿੰਘਾਂ ਦੀ ਇਸ ਕੁਰਬਾਨੀ ਦੀ ਯਾਦ ਵਿਚ 'ਮੁਕਤਾ ਮੀਨਾਰ' ਕੌਮ ਨੂੰ ਸਮਰਪਿਤ ਕੀਤਾ ਗਿਆ।

ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਤਲਵੰਡੀ ਸਾਬੋ ਤੋਂ ਬਠਿੰਡੇ ਦੇ ਕਿਲ੍ਹੇ ਵਿਚ ਆਗਮਨ ਦੀ ਯਾਦ ਵਜੋਂ 300 ਸਾਲਾ ਆਗਮਨ ਪੁਰਬ 21 ਅਪਰੈਲ, 2006 ਨੂੰ ਸੰਪੰਨ ਹੋਇਆ। ਉਸ ਤੋਂ ਬਾਅਦ ਸਿੱਖ ਧਰਮ ਦੇ 'ਸ਼੍ਰੋਮਣੀ ਸ਼ਹੀਦ' ਸ੍ਰੀ ਗੁਰੂ ਅਰਜਨ ਦੇਵ ਜੀ ਦਾ 400 ਸਾਲਾ ਸ਼ਹੀਦੀ ਦਿਵਸ 16 ਜੂਨ, 2004 ਨੂੰ ਤਰਨਤਾਰਨ ਵਿਖੇ ਮਨਾਇਆ ਗਿਆ। ਉਪਰੰਤ ਆਦਿ ਗ੍ਰੰਥ ਸਾਹਿਬ ਦੀ ਪੁਨਰ ਸੰਪਾਦਨਾ ਅਤੇ ਪੁਨਰ ਸਥਾਪਨਾ ਦਾ ਤ੍ਰੈਸ਼ਤਾਬਦੀ ਪਾਵਨ ਪੁਰਬ 30 ਅਗਸਤ, 2006 ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ ਵਿਖੇ ਸਮੂਹ ਸੰਗਤਾਂ, ਸ਼੍ਰੋਮਣੀ ਕਮੇਟੀ ਤੇ ਪੰਜਾਬ ਸਰਕਾਰ ਵਲੋਂ ਬਹੁਤ ਹੀ ਸ਼ਰਧਾ ਤੇ ਸਨਮਾਨ ਪੂਰਵਕ ਮਨਾਇਆ ਗਿਆ। ਫਿਰ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ 7 ਅਕਤੂਬਰ, 2008 ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜੋਤਿ ਜੋਤ ਸਮਾਉਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ 'ਸ਼ਬਦ ਗੁਰੂ' ਦੇ ਸਵਰੂਪ ਵਿਚ ਗੁਰਗੱਦੀ ਦੇਣ ਦੇ ਪਾਵਨ ਪੁਰਬਾਂ ਦੀ ਤ੍ਰੈਸ਼ਤਾਬਦੀ ਮਨਾਈ ਗਈ।

ਗੁਰਬਾਣੀ ਦਾ ਫੁਰਮਾਨ ਹੈ "ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ। ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ।।" ਬਿਲਕੁਲ ਇਸ ਅਨੁਸਾਰ ਮੈਂ ਸਮਝਦਾ ਹਾਂ ਕਿ ਮੇਰੇ ਕਿਸੇ ਜਨਮ ਦੇ ਚੰਗੇ ਕਰਮਾਂ ਸਦਕਾ ਮੈਨੂੰ ਉਪਰੋਕਤ ਸਾਰੀਆਂ 9 ਸ਼ਤਾਬਦੀਆਂ ਨੂੰ ਮਨਾਉਣ ਦਾ ਸੁਭਾਗ ਅਵਸਰ ਮਿਲਿਆ। ਮੈਂ ਪੰਜਾਬ ਸਰਕਾਰ ਦੇ ਭਾਵੇਂ ਕਿਸੇ ਵੀ ਔਹਦੇ 'ਤੇ ਰਿਹਾ; ਪਰ ਸਰਕਾਰ ਵਲੋਂ ਇਨ੍ਹਾਂ ਪਾਵਨ ਸੁਨਹਿਰੀ ਪੁਰਬਾਂ ਨੂੰ ਮੈਨੂੰ ਮਨਾਓਣ ਦੀ ਸੇਵਾ ਇਤਿਹਾਸਕ ਸ਼ਤਾਬਦੀਆਂ ਦੇ ਸੈਕਟਰੀ ਜਨਰਲ ਵਜੋਂ ਮਿਲੀ ਰਹੀ। ਇਸ ਤਰ੍ਹਾਂ ਬਹੁਤ ਸਾਰੇ ਧਾਰਮਿਕ ਮੁਖੀਆਂ, ਜਥੇਦਾਰਾਂ, ਸੇਵਾਦਾਰਾਂ, ਰਾਜਸੀ ਤੇ ਪ੍ਰਸ਼ਾਸਕੀ ਔਹਦੇਦਾਰਾਂ ਅਤੇ ਕਰਮਚਾਰੀਆਂ ਨਾਲ ਮਿਲ ਕੇ; ਮੈਂ ਗੁਰੂ ਕ੍ਰਿਪਾ ਨਾਲ ਗੁਰੂ ਘਰਿ ਦੀ ਤਿਲਫੁਲ ਸੇਵਾ ਨਿਭਾਉਣ ਦੇ ਕਾਬਿਲ ਹੋ ਸਕਿਆ।

ਇਹ ਸੇਵਾ ਨਿਭਾਉਂਦੇ ਹੋਏ ਅਕਾਲ ਪੁਰਖ ਦੀ ਮਿਹਰ ਸਦਕਾ ਮੈਨੂੰ ਜੋ ਅਨੰਦ ਮਿਲਿਆ; ਉਹ ਮੇਰੇ ਲਈ ਗੂੰਗੇ ਦੀ ਮਠਿਆਈ ਵਾਂਗ ਹੈ। ਜਿਵੇਂ ਕਿ ਗੂੰਗਾ ਮਠਿਆਈ ਦਾ ਸਵਾਦ ਤਾਂ ਸਮਝਦਾ ਹੈ, ਪਰ ਉਸ ਨੂੰ ਦੱਸ ਨਹੀਂ ਸਕਦਾ। ਮੇਰੇ ਲਈ ਖੁਦ ਇਕੋ ਹੀ ਸਮੇਂ ਇਹ ਹੈਰਾਨੀ ਅਤੇ ਖੁਸ਼ੀ ਦੀ ਗਲ ਬਣਦੀ ਹੈ ਕਿ ਸੇਵਾ ਦੇ ਆਖਰੀ ਦਿਨ ਮਿਤੀ 30 ਅਗਸਤ 2006 ਨੂੰ ਵੀ ਮੈਨੂੰ ਤਲਵੰਡੀ ਸਾਬੋ ਵਿਖੇ ਗੁਰੂ ਘਰਿ ਦੀ ਸੇਵਾ ਵਜੋਂ

ਤ੍ਰੈਸ਼ਤਾਬਦੀ ਮਨਾਉਣ ਦਾ ਸੁਭਾਗ ਅਵਸਰ ਮਿਲਿਆ।

ਇਸ ਪ੍ਰਸੰਗ ਨੂੰ ਥੋੜ੍ਹੇ ਜਿਹੇ ਵਿਸਥਾਰ ਵਿਚ ਦੱਸਣ ਦੀ ਲੋੜ ਹੈ। ਮੈਨੂੰ ਖੁਸ਼ੀ ਇਸ ਗੱਲ ਦੀ ਹੈ ਕਿ ਮੈਂ ਤਲਵੰਡੀ ਸਾਬੋ ਵਿਖੇ ਬਤੌਰ ਕਮਿਸ਼ਨਰ ਫ਼ਿਰੋਜ਼ਪੁਰ ਤੇ ਫਰੀਦਕੋਟ ਦੋਨਾਂ ਡਵੀਜ਼ਨਾਂ ਤੋਂ ਰਿਟਾਇਰਮੈਂਟ ਦੇ ਆਖਰੀ ਦਿਨ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੁਨਰ ਸੰਪਾਦਨਾ ਤੇ ਪੁਨਰ ਸਥਾਪਨਾ ਦੇ ਤ੍ਰੈਸ਼ਤਾਬਦੀ ਪੁਰਬ ਦੀ ਸੇਵਾ ਨਿਭਾ ਰਿਹਾ ਸਾਂ। ਇਸ ਦੇ ਨਾਲ ਹੀ ਹੈਰਾਨੀ ਦੀ ਗੱਲ ਇਹ ਸੀ ਕਿ ਇਸ ਤੋਂ ਪਹਿਲਾਂ ਜਦੋਂ ਸੰਨ 1981 ਵਿਚ ਮੇਰੀ ਤਲਵੰਡੀ ਸਾਬੋ ਤੋਂ ਬਤੌਰ ਐੱਸ.ਡੀ.ਐੱਮ. ਬਦਲੀ ਹੋਈ ਸੀ ਤਾਂ ਮੈਂ ਬਹੁਤ ਮਾਯੂਸ ਹੋਇਆ ਸੀ ਕਿਉਂਕਿ ਮੇਰੀ ਗੁਰੂ ਘਰਿ ਦੀ ਸੇਵਾ ਅਚਾਨਕ ਟੁੱਟ ਗਈ ਸੀ। ਹੁਣ ਜਦੋਂ ਪੱਚੀ ਸਾਲ ਬਾਦ ਗੁਰੂ ਕ੍ਰਿਪਾ ਸਦਕਾ ਐੱਸ.ਡੀ.ਐੱਮ. ਤੋਂ ਕਿਤੇ ਉਪਰ ਦੇ ਅਹੁਦੇ ਨਾਲ ਮੈਂ ਇਸ ਪਾਵਨ ਸਥਾਨ 'ਤੇ ਸੇਵਾ ਨਿਭਾ ਰਿਹਾ ਸੀ ਤਾਂ ਮੈਨੂੰ ਯਕੀਨ ਨਹੀਂ ਸੀ ਹੋ ਰਿਹਾ ਕਿ ਅਕਾਲ ਪੁਰਖ ਦੀ ਕ੍ਰਿਪਾ ਕਦੇ ਇਉਂ ਵੀ ਹੁੰਦੀ ਹੈ? ਖੈਰ! ਇਹ ਸੇਵਾ ਨਿਭਾਉਂਦੇ ਹੋਏ, ਮੈਨੂੰ ਜੋ ਬੇਮਿਸਾਲ ਅਨੰਦ ਤੇ ਸਕੂਨ ਪ੍ਰਾਪਤ ਹੋਇਆ; ਉਹ ਮੇਰੀ ਕਹਿਣੀ ਤੇ ਕਥਨੀ ਤੋਂ ਬਾਹਰ ਹੈ।

ਮੈਂ ਪਾਠਕਾਂ ਨਾਲ ਆਪਣੀ ਇਹ ਖੁਸ਼ੀ ਵੀ ਸਾਂਝੀ ਕਰਨੀ ਚਾਹਾਂਗਾ ਕਿ ਮੇਰੀਆਂ ਦਿਲੀ ਭਾਵਨਾਵਾਂ ਅਨੁਸਾਰ ਜਿਵੇਂ ਮੈਨੂੰ ਗੁਰੂ ਘਰਿ ਦੀ ਸੇਵਾ ਦੇ ਰੂਪ ਵਿਚ 9 ਸ਼ਤਾਬਦੀਆਂ ਮਨਾਉਣ ਦਾ ਮੌਕਾ ਮਿਲਿਆ, ਉਸ ਤਰ੍ਹਾਂ ਹੀ ਮੈਨੂੰ ਅਜੋਕੇ ਸਮੇਂ ਦੇ ਸੁਤੰਤਰਤਾ ਸੰਗਰਾਮੀਆਂ, ਸੰਘਰਸ਼ੀ ਯੋਧਿਆਂ ਤੇ ਸ਼ਹੀਦਾਂ ਦੇ ਸਿਰਮੌਰ ਸ਼ਹੀਦ ਸਰਦਾਰ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ 75ਵੀਂ ਸ਼ਹੀਦੀ ਬਰਸੀ; ਉਨ੍ਹਾਂ ਦੇ ਸ਼ਹੀਦੀ ਸਮਾਰਕ ਹੁਸੈਨੀਵਾਲਾ ਬਾਰਡਰ, ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ 23 ਮਾਰਚ, 2006 ਨੂੰ ਬਤੌਰ ਕਮਿਸ਼ਨਰ ਫ਼ਿਰੋਜ਼ਪੁਰ ਤੇ ਫਰੀਦਕੋਟ ਡਿਵੀਜ਼ਨਜ਼ ਮਨਾਉਣ ਦਾ ਦਸਵਾਂ ਸੁਭਾਗ ਮੌਕਾ ਮਿਲਿਆ। ਅਕਾਲ ਪੁਰਖ ਦੀ ਮਿਹਰ ਸਦਕਾ ਮੈਨੂੰ ਇਹ ਸਾਰੇ ਮਹਾਨ ਤੇ ਪਾਵਨ ਪੁਰਬ ਮਨਾਉਣ ਦਾ ਸਿਰਫ ਮਾਣ ਹੀ ਨਹੀਂ ਮਿਲਿਆ। ਸਗੋਂ ਆਪਣੇ ਗੁਰੂਆਂ, ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦੀ ਬਖਸ਼ਿਸ਼ ਸਦਕਾ ਜੋ ਵਿਸਮਾਦੀ ਅਨੰਦ ਤੇ ਲਾਹਾ ਮੈਂ ਲੈ ਸਕਿਆ; ਉਹ ਸਾਰੇ ਵਿਸਮਾਦੀ ਪਲ ਪਲ ਤੇ ਘੜੀਆਂ ਮੇਰੇ ਜੀਵਨ ਦਾ ਹਾਸਿਲ ਹਨ।

ਹੁਣ ਰਹੀ; ਸਾਡੀ ਸਮੁੱਚੀ ਕੌਮ ਦੀ ਸ਼ਰਧਾ-ਆਸਥਾ ਦੇ ਮਿਆਰ ਦੀ ਗੱਲ। ਬਸ ਠੀਕ ਹੈ; ਅਸੀਂ ਵਡਭਾਗੇ ਹਾਂ ਕਿ ਇਹ ਇਤਿਹਾਸਕ ਸ਼ਤਾਬਦੀਆਂ ਸੰਨ 1966 ਤੋਂ ਲੈ ਕੇ ਹੁਣ 2008 ਤੱਕ ਸਾਡੇ ਜੀਵਨ ਕਾਲ ਵਿਚ ਆਈਆਂ ਤੇ ਸਾਨੂੰ ਇਨ੍ਹਾਂ ਪਾਵਨ-ਪੁਰਬਾਂ ਨੂੰ ਮਨਾਉਣ ਦਾ ਸੁਭਾਗ ਮੌਕਾ ਮਿਲਿਆ। ਪਰ ਕੁਲ ਮਿਲਾ ਕੇ ਇਨ੍ਹਾਂ ਸਾਰੀਆਂ ਸ਼ਤਾਬਦੀਆਂ ਦੇ ਮਹਾਤਮ ਦੀ ਬੁਲੰਦੀ ਤੇ ਇਨ੍ਹਾਂ ਪ੍ਰਤੀ ਸਾਡੇ ਕਿਰਦਾਰ ਦੀ

ਰਸਾਤਲ ਦਾ ਇਹ ਫਾਸਲਾ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਕਿ ਦਿਨ ਤੇ ਰਾਤ ਦਾ ਵਿਚਕਾਰਲਾ ਫਾਸਲਾ ਹੁੰਦਾ ਹੈ ਅਤੇ ਜਾਂ ਫਿਰ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਜਿਵੇਂ ਸਾਡੀਆਂ ਰੀਝਾਂ ਤੇ ਸਾਡੀ ਔਕਾਤ ਵਿਚਲਾ ਫਾਸਲਾ ਹੁੰਦਾ ਹੈ। ਮੁੱਕਦੀ ਗੱਲ! ਇਹ ਹੈ ਕਿ ਇਹ ਫਾਸਲਾ ਸਾਡੇ ਕਿਰਦਾਰ ਤੇ ਗੱਲਬਾਤ ਦੇ ਵਿਚਲੇ ਫਾਸਲੇ ਵਾਂਗ ਪ੍ਰਤੱਖ ਦਿਸਿਆ। ਇਹ ਬਿਲਕੁਲ ਇਉਂ ਲੱਗਦਾ ਰਿਹਾ ਹੈ ਕਿ ਜਿਵੇਂ ਇਹ ਫਾਸਲਾ ਸਾਡੀ ਅਗਿਆਨਤਾ ਅਤੇ ਸੁਕਰਾਤ ਦੀ ਵਿਦਵਤਾ ਦੇ ਦਰਮਿਆਨ ਦਾ ਫਾਸਲਾ ਹੋਵੇ। ਸਾਡੀ ਕਥਨੀ ਤੇ ਕਰਨੀ ਵਿਚ ਹਮੇਸ਼ਾਂ ਇਹ ਅੰਤਰ ਰਿਹਾ ਹੈ। ਇਸ ਸੰਦਰਭ ਵਿਚ ਬਾਬਾ ਫਰੀਦ ਦਾ ਕਥਨ "ਫਰੀਦਾ ਲੋੜੈ ਦਾਖ ਬਿਜਉਰੀਆ ਕਿਕਰਿ ਬੀਜੈ ਜਟੁ ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ" ਸਾਡੀ ਇਸ ਸਾਰੀ ਸਥਿਤੀ ਨੂੰ ਹੋਰ ਵੀ ਸਵੈ-ਸਪਸ਼ਟ ਕਰ ਦਿੰਦਾ ਹੈ।

ਸਾਡੇ ਅਮੀਰ 'ਤੇ ਸ਼ਾਨਾ-ਮੱਤੇ ਵਿਰਸੇ ਦੀ ਜਾਣਕਾਰੀ ਦੇਣ ਅਤੇ ਉਸ ਦੀ ਲੋੜੀਂਦੀ ਸੰਭਾਲ ਦੀ ਅਹਿਮੀਅਤ ਨੂੰ ਪਿਛਲੇ ਕਈ ਦਹਾਕਿਆਂ ਤੋਂ ਜ਼ਾਹਿਰਾ ਤੌਰ 'ਤੇ ਅਸੀਂ ਅੱਖ-ਪ੍ਰੋਖੇ ਕੀਤਾ ਹੋਇਆ ਹੈ। ਸਦਾਚਾਰਿਕ ਜੀਵਨ ਸ਼ੈਲੀ, ਮਿਆਰੀ ਆਚਰਣ ਤੇ ਸਮਾਜਿਕ ਸ਼ਿਸਟਾਚਾਰ ਨੂੰ ਹਰ ਪੱਖੋਂ ਭ੍ਰਿਸ਼ਟਾਚਾਰੀ ਘੁਣ ਨੇ ਖੋਖਲਾ ਬਣਾ ਦਿੱਤਾ ਹੈ। ਸ਼ਾਇਦ ਅਸੀਂ ਅਜ਼ਾਦੀ ਨੂੰ ਆਪਣੀ ਐਸ਼ਪ੍ਰਸਤ ਬਿਰਤੀ ਦੀ ਤ੍ਰਿਪਤੀ ਹੀ ਸਮਝ ਬੈਠੇ ਹਾਂ। ਜਿਸ ਕਰਕੇ ਸਾਨੂੰ ਬੁਨਿਆਦੀ ਸਮਾਜਿਕ ਤੇ ਰਾਜਨੀਤਕ ਕਦਰਾਂ-ਕੀਮਤਾਂ ਵਿਸਰ ਗਈਆਂ ਹਨ। ਜਿਸ ਦੇ ਸਿੱਟੇ ਵਜੋਂ ਰਾਸ਼ਟਰੀ ਭਾਵਨਾ, ਦੇਸ਼-ਪ੍ਰੇਮ, ਆਪਸੀ ਭਾਈਚਾਰੇ ਤੇ ਬਰਾਬਰੀ ਦੇ ਸਾਡੇ ਵਡਮੁੱਲੇ ਵਿਰਾਸਤੀ ਖਜ਼ਾਨੇ ਨੂੰ ਇੱਕ ਵੱਡੀ ਢਾਹ ਲੱਗੀ ਹੈ। ਜਿਸ ਲਈ ਪਹਿਲਾਂ ਵਾਂਗ ਹੁਣ ਬਾਹਰਲੇ ਹੁਕਮਰਾਨ ਜ਼ਿੰਮੇਵਾਰ ਨਹੀਂ ਠਹਿਰਾਏ ਜਾ ਸਕਦੇ।

ਸਾਡੀ ਜੀਵਨ ਜਾਚ ਤੇ ਰਹਿਣ-ਸਹਿਣ ਵਿਚ ਸਪਸ਼ਟ ਨਿਘਾਰ ਸਾਡੀ ਆਪਣੀ ਹੀ ਉਪਜ ਹੈ। ਅਜੋਕਾ ਸਮਾਜ ਆਪਣੇ ਅਮੀਰ ਪੰਜਾਬੀ ਵਿਰਸੇ ਤੋਂ ਜਾਣ ਬੁਝ ਕੇ ਅਵੇਸਲਾ ਹੋਇਆ ਲਗਦਾ ਹੈ। ਜ਼ਿੰਦਗੀ ਵਿਚ ਸਾਦ-ਮੁਰਾਦੀ ਜੀਵਨ ਜਾਚ ਅਤੇ ਉਚੀ-ਸੁਚੀ ਸੋਚ ਹੁਣ ਬੇਮਤਲਬ ਜਿਹੀ ਹੋਈ ਜਾਪਦੀ ਹੈ।

ਅੱਜ ਸਮੇਂ ਦੀ ਵੱਡੀ ਮੰਗ ਹੈ ਕਿ ਅਸੀਂ ਫੌਰੀ ਤੌਰ 'ਤੇ ਸਾਡੀਆਂ ਬਜ਼ੁਰਗ ਪੀੜ੍ਹੀਆਂ ਵਲੋਂ ਸਾਡੇ ਵਰਤਮਾਨ ਦੀ ਖਾਤਿਰ ਕੀਤੇ ਸੰਘਰਸ਼ਾਂ ਤੇ ਕੁਰਬਾਨੀਆਂ ਨੂੰ ਸੰਭਾਲੀਏ। ਇਸ ਲਈ ਇਹ ਬੇਹੱਦ ਜ਼ਰੂਰੀ ਹੋ ਚੁੱਕਾ ਹੈ ਕਿ ਅਸੀਂ ਆਉਣ ਵਾਲੀਆਂ ਪੀੜ੍ਹੀਆਂ ਵਾਸਤੇ ਆਪਣੇ ਆਲੀਸ਼ਾਨ ਤੇ ਬੇਮਿਸਾਲ ਵਿਰਸੇ ਨੂੰ ਸਾਂਭਣ ਲਈ ਯਤਨਸ਼ੀਲ ਹੋਈਏ ਤਾਂ ਕਿ ਵਡ-ਵਡੇਰਿਆਂ ਦੀਆਂ ਪਵਿੱਤਰ ਯਾਦਗਾਰਾਂ ਯੁਗੋ-ਯੁਗ ਇਸ ਧਰਤੀ 'ਤੇ ਸੁਭਇਮਾਨ ਰਹਿਣ ਅਤੇ ਸਾਨੂੰ ਦੇਸ਼ ਪ੍ਰੇਮ ਤੇ ਸਵੈਮਾਣ ਦਾ ਸਬਕ

ਦਿੰਦੀਆਂ ਰਹਿਣ। ਅੱਜ ਸਾਡੀ ਕੌਮ ਦੇ ਸੰਘਰਸ਼ੀ ਯੋਧਿਆਂ ਦੀ ਯਾਦ ਤੇ ਉਨ੍ਹਾਂ ਦੀਆਂ ਯਾਦਗਾਰੀ ਇਤਿਹਾਸਕ ਨਿਸ਼ਾਨੀਆਂ ਦੀ ਅਣਮੋਲ ਵਿਰਾਸਤ ਸਾਨੂੰ ਵੰਗਾਰ-ਵੰਗਾਰ ਕੇ ਕਹਿ ਰਹੀ ਹੈ; **"ਜਬ ਲਿਖੋ ਤਾਰੀਖ ਗੁਲਸ਼ਨ ਕੀ ਯੇ ਲਿਖਨਾ ਮਤ ਭੂਲਨਾ ਕਿ ਹਮ ਨੇ ਭੀ ਲੁਟਾਯਾ ਹੈ ਆਸ਼ਿਆਂ ਅਪਨਾ।"**

ਸਪਸ਼ਟ ਹੈ ਕਿ ਅਸੀਂ ਅੱਜ ਬਤੌਰ ਆਦਰਸ਼ ਮਾਪੇ, ਉਸ ਤੋਂ ਬਾਅਦ ਜ਼ਿੰਮੇਵਾਰ ਅਧਿਆਪਕ ਅਤੇ ਫਿਰ ਸਮੂਹਿਕ ਰੂਪ ਵਿਚ ਸਮਾਜਿਕ ਆਗੂ ਅਜੋਕੀਆਂ ਪੀੜ੍ਹੀਆਂ ਦੇ ਬੱਚਿਆਂ ਦੇ ਭਵਿਖ ਲਈ ਇਕ ਵਧੀਆ ਸਮਾਜਿਕ ਮਾਹੌਲ ਪੈਦਾ ਕਰਨ ਵਿਚ ਅਸਫਲ ਹੋ ਰਹੇ ਹਾਂ। ਜਿਥੋਂ ਤਕ ਸਾਡੇ ਦੇਸ਼ ਦੇ ਬਲੀਦਾਨੀ ਤੇ ਸੰਘਰਸ਼ੀ ਯੋਧਿਆਂ ਤੋਂ ਸੇਧ ਲੈ ਕੇ ਆਪਣੇ ਜੀਵਨ ਵਿਚ ਅਤੇ ਆਉਣ ਵਾਲੀਆਂ ਪੀੜ੍ਹੀਆਂ ਦੇ ਜੀਵਨ ਵਿਚ ਇਕ ਸਮਾਜਿਕ ਤੇ ਸਦਾਚਾਰਿਕ ਬੁਨਿਆਦ ਰੱਖਣ ਦਾ ਸਵਾਲ ਹੈ। ਉਸ ਪੱਖੋਂ ਅਸੀਂ ਬਿਲਕੁਲ ਕੋਰੇ ਹਾਂ।

ਵਿਚਾਰਨ ਵਾਲੀ ਗੱਲ ਹੈ ਕਿ ਜੇ ਸਾਨੂੰ ਖ਼ੁਦ ਆਪਣੇ ਸ਼ਹੀਦਾਂ ਦੀਆਂ ਕੁਰਬਾਨੀਆਂ ਬਾਰੇ ਸਹੀ ਗਿਆਨ ਨਹੀਂ ਤਾਂ ਅਸੀਂ ਅੱਗੇ ਆਪਣੇ ਬੱਚਿਆਂ ਨੂੰ ਉਨ੍ਹਾਂ ਬਾਰੇ ਕੀ ਦਸ ਸਕਦੇ ਹਾਂ? ਭਾਰਤ ਮਾਂ ਦੇ ਮਹਾਨ ਸਪੂਤਾਂ ਦੇ ਬਾਰੇ ਜਦੋਂ ਅਸੀਂ ਕੌਮੀ ਦਿਹਾੜਿਆਂ 'ਤੇ ਜਾਂ ਉਨ੍ਹਾਂ ਦੇ ਜਨਮ ਤੇ ਸ਼ਹੀਦੀ ਪੁਰਬਾਂ ਸਮੇਂ ਕੋਈ ਜ਼ਿਕਰ ਛੇੜਦੇ ਹਾਂ ਤਾਂ ਇਹ ਸਾਰਾ ਰਾਗ-ਅਲਾਪ ਇਕ ਪਖੰਡ ਜਿਹਾ ਹੀ ਜਾਪਦਾ ਹੈ। ਇਹ ਬਿਲਕੁਲ ਕਿਸੇ ਸ਼ਾਇਰ ਦੇ ਸ਼ਬਦਾਂ ਅਨੁਸਾਰ **"ਅਬ ਤੋਂ ਦੁਆ ਭੀ ਕਰੂੰ ਤੋ ਦਗ਼ਾ ਸੀ ਲਗੇ ਹੈ। ਖਾਹਿਸ਼ ਭੀ ਕਰੂੰ ਤੋ ਚਾਹਤ ਸੀ ਲਗੇ ਹੈ"** ਵਾਂਗ ਲਗਦਾ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਸ਼ਤਾਬਦੀਆਂ ਦੇ ਇਹ ਪਾਵਨ ਪੁਰਬ ਸਾਡੇ ਵਿਸ਼ਵਾਸ ਦਾ ਨਾਮ ਹਨ। ਅੱਲ੍ਹਾ ਖ਼ੈਰ ਕਰੇ! ਕਿਤੇ ਸੰਗਤਾਂ ਵੱਲੋਂ ਉਤਸ਼ਾਹ ਤੇ ਉਮਾਹ ਨਾਲ ਮਨਾਏ ਗਏ ਇਹ ਮਹਾਨ ਦਿਹਾੜੇ ਸਮਾਜ ਦੇ ਰਹਿਬਰਾਂ ਤੇ ਆਗੂਆਂ ਦੇ ਲੋੜੀਂਦੇ ਮਾਰਗ ਦਰਸ਼ਨ ਤੋਂ ਬਿਨਾਂ ਇੱਕ ਚੰਗੀ ਫਿਲਮ ਜਾਂ ਚੰਗੀ ਸਰਕਸ ਬਦਲਣ ਤੋਂ ਬਾਅਦ ਸਾਡੇ ਭੁੱਲੇ-ਵਿਸਰੇ ਪ੍ਰਤੀਕਰਮ ਵਾਂਗ ਸਾਡੇ ਮਾਨਸਿਕ ਚਿਤਰਪੱਟ ਤੋਂ ਉਤਰ ਹੀ ਨਾ ਜਾਣ। ਨਿਰਸੰਦੇਹ ਸਮੂਹ ਸੰਗਤਾਂ ਵਲੋਂ ਇਹ ਮਹਿਸੂਸ ਕੀਤਾ ਜਾਂਦਾ ਰਿਹਾ ਹੈ ਕਿ ਇਹ ਸ਼ਤਾਬਦੀਆਂ ਕੋਈ ਫਿਲਮ, ਤਮਾਸ਼ਾ ਜਾਂ ਸਰਕਸ ਨਹੀਂ ਹਨ। ਜੋ ਕੁਝ ਦਿਨਾਂ ਵਿਚ ਹੀ ਭੁਲਾ ਦਿਤੀਆਂ ਜਾਣ। ਇਹ ਸ਼ਤਾਬਦੀਆਂ ਸਾਡੇ ਗੁਰੂਆਂ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਪ੍ਰਤੀ ਸਾਡੀ ਸ਼ਰਧਾ ਤੇ ਸਨਮਾਨ ਦਾ ਪ੍ਰਤੀਕ ਹਨ।

ਬੇਸ਼ਕ ਇਹ ਠੀਕ ਹੈ ਕਿ ਸਾਡੇ ਹੁਣ ਦੇ ਵਰਤਾਰੇ ਅਨੁਸਾਰ ਅਸੀਂ ਗੁਰੂ ਘਰਿ ਦੇ ਅਹਿਸਾਨਾਂ ਪ੍ਰਤੀ ਸੁੰਨ-ਮਸੁੰਨ ਹੁੰਦੇ ਜਾ ਰਹੇ ਹਾਂ। ਸਾਡਾ ਆਪਣੇ ਕੌਮੀ ਲੋਕ-ਨਾਇਕਾਂ ਪ੍ਰਤੀ ਪ੍ਰੇਮ ਭਾਵ ਘਟਦਾ ਜਾ ਰਿਹਾ ਹੈ। ਸਾਡੀ ਇਸ ਸਥਿਤੀ ਦਾ ਕਿਸੇ ਸ਼ਾਇਰ ਨੇ

ਬਹੁਤ ਹੀ ਸੋਹਣੇ ਸ਼ਬਦਾਂ ਵਿਚ ਇਉਂ ਵਰਨਣ ਕੀਤਾ ਹੈ : "**ਨ ਮੁਹੱਬਤ ਨ ਮੁਰੱਵਤ ਨ ਖ਼ਲੂਸ। ਸ਼ਰਮਿੰਦਾ ਹੂੰ ਇਸ ਦੌਰ ਕਾ ਇਨਸਾਂ ਹੋ ਕਰ।**" ਇਹ ਬਿਲਕੁਲ ਠੀਕ ਹੈ ਕਿ ਨਵੇਂ ਜ਼ਮਾਨੇ ਦੇ ਨਵੇਂ ਗੁੱਡੀ-ਪਟੋਲਿਆਂ ਵਾਂਗੂੰ ਅਸੀਂ ਸਮਾਜਿਕ ਤੇ ਰਾਜਨੀਤਿਕ ਤੌਰ 'ਤੇ ਤਾਂ ਅਕਸਰ ਨਵੇਂ-ਨਵੇਂ ਰੂਪ ਧਾਰ ਕੇ ਦਲ-ਬਦਲੂ ਜਿਹੇ ਹੋ ਰਹੇ ਹਾਂ। ਸਿਤਮ ਇਹ ਹੈ ਕਿ ਅਸੀਂ ਆਪਣੇ ਇਸ਼ਟ-ਇਮਾਨ ਤੋਂ ਵੀ ਮੁਨਕਰ ਹੁੰਦੇ ਜਾ ਰਹੇ ਹਾਂ। ਸਾਡੇ ਗੁਰੂ ਸਾਂਝੇ ਹਨ। ਸਾਡੇ ਗ੍ਰੰਥ ਸਾਂਝੇ ਹਨ ਅਤੇ ਸਾਡੀ ਸੰਸਕ੍ਰਿਤੀ ਤੇ ਸਭਿਆਚਾਰ ਸਾਂਝਾ ਹੈ। ਪਰ ਅਸੀਂ ਇਨ੍ਹਾਂ ਵਿਚ ਵੰਡੀਆਂ ਪਾਉਂਦੇ ਆਪ ਕਿੰਨੇ ਵੰਡੇ ਗਏ ਹਾਂ? ਹਾਏ, ਓ ਰੱਬਾ! ਇਸ ਪੱਖੋਂ ਅਸੀਂ ਕਿੰਨੇ ਨਿੱਘਰਦੇ ਜਾ ਰਹੇ ਹਾਂ?

ਅਕਾਲ ਪੁਰਖ ਮਿਹਰ ਕਰੇ ਕਿ ਇਜੇਹਾ ਭਾਣਾ ਕਦੇ ਵੀ ਨਾ ਵਰਤੇ ਕਿ ਅਸੀਂ ਗੁਰੂਆਂ ਦੇ ਸਨਮੁਖ ਹੋਣ ਦੀ ਬਜਾਏ ਮਨਮੁਖ ਹੋ ਜਾਈਏ। ਮੇਰਾ ਨਿਜੀ ਅਕੀਦਾ ਇਹ ਹੈ ਕਿ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਕਦੇ ਰਾਇਗਾਨ ਨਹੀਂ ਜਾ ਸਕਦੀਆਂ ਕਿਉਂਕਿ ਉਨ੍ਹਾਂ ਦੇ ਬਲੀਦਾਨਾਂ ਸਦਕਾ ਸਾਨੂੰ ਮਿਲੀ ਕੌਮੀ ਸਵੈਮਾਣ ਦੀ ਦਾਤ ਨੂੰ ਅਸੀਂ ਕਦੇ ਅਜਾਈਂ ਨਹੀਂ ਜਾਣ ਦੇਵਾਂਗੇ। ਨਾ ਹੀ ਅਸੀਂ ਭਾਰਤ ਮਾਂ ਦੇ ਉਨ੍ਹਾਂ ਮਹਾਨ ਸਪੂਤਾਂ ਨੂੰ ਕਦੇ ਵਿਸਾਰਨ ਦੀ ਗਲਤੀ ਕਰਾਂਗੇ। ਇਹ ਕਦਾਚਿਤ ਵੀ ਨਹੀਂ ਹੋ ਸਕਦਾ ਕਿ ਸਾਡੀਆਂ ਅਜੋਕੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਦਾ ਲਹੂ ਸਫ਼ੈਦ ਹੋ ਜਾਏ ਅਤੇ ਅਸੀਂ ਅਹਿਸਾਨਮੰਦੀ ਦੀ ਬੁਲੰਦੀ ਤੋਂ ਅਹਿਸਾਨ-ਫ਼ਰਾਮੋਸ਼ੀ ਦੀ ਰਸਾਤਲ ਤੱਕ ਪਹੁੰਚ ਜਾਈਏ। ਰੱਬ ਸੱਚਾ ਮਿਹਰ ਕਰੇ ਕਿ ਅਜਿਹਾ ਮੰਜ਼ਰ ਕੌਮ ਦੀ ਹਯਾਤ ਵਿੱਚ ਕਦੇ ਵੀ ਨਾ ਆਵੇ। ਅਰਦਾਸ ਬੰਦਨਾ ਹੈ ਕਿ ਅਕਾਲ ਪੁਰਖ ਸਾਡੇ ਨੇਕ ਇਰਾਦਿਆਂ ਦਾ ਆਪ ਨਿਗਾਹਬਾਨ ਹੋਵੇ; ਆਮੀਨ।

ਇਸ ਪ੍ਰਸੰਗ ਵਿਚ ਹੁਣ ਗੱਲ ਬਾਬਾ ਬੰਦਾ ਸਿੰਘ ਬਹਾਦਰ ਦੀ ਅਤੇ ਸਰਹਿੰਦ ਫਤਹਿ ਦੀ ਤ੍ਰੈਸ਼ਤਾਬਦੀ ਦੀ ਚੱਲ ਰਹੀ ਹੈ। ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜ਼ਾਹਿਰਾ ਤੌਰ 'ਤੇ ਕੌਮੀ ਆਗੂਆਂ ਤੇ ਸੰਗਤਾਂ ਦੇ ਇਸ ਪੱਖੋਂ ਨੇਕ ਇਰਾਦਿਆਂ ਦੇ ਬਾਵਜੂਦ ਵੀ ਬਾਬਾ ਬੰਦਾ ਸਿੰਘ ਬਹਾਦਰ ਅੱਜ ਵੀ ਗੁੰਮਨਾਮੀ ਤੇ ਸਾਡੀ ਬੇਰੁਖੀ ਦਾ ਸ਼ਿਕਾਰ ਹੈ। ਅੱਜ ਸਮੇਂ ਦੀ ਵੱਡੀ ਲੋੜ ਇਹ ਹੈ ਕਿ ਅਸੀਂ ਆਪਣੇ ਬਾਬਾ ਬੰਦਾ ਸਿੰਘ ਬਹਾਦਰ ਵਰਗੇ ਸਿਦਕਵਾਨ ਕੌਮੀ ਸ਼ਹੀਦਾਂ ਤੇ ਉਨ੍ਹਾਂ ਸ਼ਹੀਦਾਂ ਤੇ ਉਨ੍ਹਾਂ ਦੇ ਕਾਰਨਾਮਿਆਂ ਦਾ ਜ਼ਿਕਰ ਇਕ ਸਾਂਝੀ ਤੇ ਬੁਲੰਦ ਅਵਾਜ਼ ਵਿਚ ਇਕ ਮੰਚ ਤੋਂ ਕਰੀਏ। ਪਰ ਸੰਜੀਦਗੀ ਨਾਲ ਵਿਚਾਰਨ ਵਾਲੀ ਗੱਲ ਹੈ ਕਿ ਹੁਣ ਅਸੀਂ ਜਦੋਂ ਸਰਹਿੰਦ ਫਤਹਿ ਦੀ ਤ੍ਰੈਸ਼ਤਾਬਦੀ ਮਨਾ ਰਹੇ ਹਾਂ ਤਾਂ ਸਾਡੇ ਸਾਹਮਣੇ ਇਕ ਕੌੜੀ ਸੱਚਾਈ ਪ੍ਰਤੱਖ ਹੈ। ਉਹ ਇਹ ਹੈ ਕਿ ਜਿਵੇਂ ਕਿ ਇਕ ਮਸ਼ਹੂਰ ਅਖਾਣ ਹੈ ਕਿ 'ਨੌਂ ਕਨੌਜੀਏ ਤੇਰਾਂ ਚੁੱਲ੍ਹੇ' ਭਾਵ ਜਾਤ-ਪਾਤ ਦਾ ਮਾਰਿਆ ਸਮਾਜ ਆਪੋ-ਆਪਣੇ ਚੁੱਲ੍ਹਿਆਂ 'ਤੇ ਆਪੋ-ਆਪਣੀਆਂ ਰੋਟੀਆਂ ਸੇਕਦੇ ਹਨ।

ਬਿਲਕੁਲ ਕੁਝ ਇਸ ਤਰ੍ਹਾਂ ਜਿਹੇ ਦਾ ਹੀ ਵਰਤਾਰਾ ਪਹਿਲੀਆਂ ਸ਼ਤਾਬਦੀਆਂ ਮਨਾਉਣ ਤੋਂ ਲੈ ਕੇ ਹੁਣ ਤੱਕ ਦ੍ਰਿਸ਼ਟਮਾਨ ਹੋ ਰਿਹਾ ਹੈ। ਸ਼੍ਰੋਮਣੀ ਧਾਰਮਿਕ ਸੰਸਥਾਵਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਪਤਾ ਨਹੀਂ ਹੋਰ ਕਿੰਨੀਆਂ ਸ਼ਰਧਾਵਾਨ ਕਮੇਟੀਆਂ ਤੇ ਸੰਸਥਾਵਾਂ ਆਪੋ ਆਪਣੀਆਂ ਸਟੇਜਾਂ ਤੋਂ ਬਾਬਾ ਬੰਦਾ ਸਿੰਘ ਬਹਾਦਰ ਦੀ ਸਰਹਿੰਦ ਫਤਿਹ ਦੀ ਗੱਲ-ਕੱਥ ਕਰਨਗੀਆਂ। ਪਰ ਡਰ ਹੈ ਕਿ ਸਾਡੇ ਕੌਮੀ ਦਿਹਾੜਿਆਂ ਵਾਂਗ ਤੇ ਪਹਿਲੀਆਂ ਮਨਾਈਆਂ ਗਈਆਂ ਸ਼ਤਾਬਦੀਆਂ ਵਾਂਗ ਸ਼ਹੀਦਾਂ ਦੇ ਜੀਵਨ ਤੇ ਫਲਸਫੇ ਦੀ ਗੱਲ ਘੱਟ ਹੋਵੇਗੀ। ਪਰ ਸਾਰੇ ਆਪਣੀ-ਆਪਣੀ ਵਡਿਆਈ ਦੀ ਡਫ਼ਲੀ ਵਜਾ ਕੇ ਆਪਣੇ ਹੀ ਰਾਗ ਅਲਾਪਣਗੇ। ਦਰਅਸਲ ਇਹ ਦੁੱਖ ਦੀ ਗੱਲ ਹੈ ਕਿ ਸਾਡੀਆਂ ਰਾਜਸੀ ਪਾਰਟੀਆਂ ਅਤੇ ਖਾਸ ਤੌਰ ’ਤੇ ਧਾਰਮਿਕ ਸੰਸਥਾਵਾਂ ਦੇ ਅਲੰਬਰਦਾਰ ਬਾਬਾ ਬੰਦਾ ਸਿੰਘ ਬਹਾਦਰ ਨਾਲੋਂ ਆਪਣੀ ਚੌਧਰ ਤੇ ਫੰਨੇਖਾਈ ਨੂੰ ਹੀ ਜ਼ਿਆਦਾ ਉਜਾਗਰ ਕਰਨ ਦੀ ਕੋਸ਼ਿਸ਼ ਕਰਨਗੇ।

ਅੱਜ ਆਮ ਲੋਕ ਇਹ ਸ਼ਿੱਦਤ ਨਾਲ ਮਹਿਸੂਸ ਕਰ ਰਹੇ ਹਨ ਕਿ ਪਹਿਲੀਆਂ ਮਨਾਈਆਂ ਗਈਆਂ ਸ਼ਤਾਬਦੀਆਂ ਵਾਂਗ ਇਹ **ਅਲੌਕਿਕ ਸਰਹਿੰਦ ਫਤਿਹ ਦੀ ਤ੍ਰੈਸ਼ਤਾਬਦੀ** ਵੀ ਇਕ ਚੰਗੀ ਸਰਕਸ ਜਾਂ ਚੰਗੀ ਫਿਲਮ ਵਾਂਗ ਕੁਝ ਕੁ ਦਿਨਾਂ ਬਾਅਦ ਵੱਡੇ-ਵੱਡੇ ਪੰਡਾਲ ਸਮੇਟਦੀ ਹੋਈ ਆਪਣੀ ਟਿੰਡ-ਫੌੜੀ ਚੁੱਕ ਕੇ, ਸਾਡੇ ਮਾਨਸਿਕ ਚਿੱਤਰਪਟ ਤੋਂ ਛੇਤੀ ਹੀ ਔਝਲ ਹੋ ਜਾਵੇਗੀ।

ਇਸ ਪ੍ਰਥਾਇ ਕੌਮ ਦੇ ਸੰਵੇਦਨਾਸ਼ੀਲ ਚਿੰਤਕਾਂ ਵਾਂਗ ਇਹ ਮੇਰਾ ਵੀ ਤਲਖ ਤਜਰਬਾ ਹੈ ਕਿ ਸਾਡੇ ਸਾਹਿਤ ਅਤੇ ਇਤਿਹਾਸ ਵਿਚ ਸਾਡੇ ਗੁਰੂਆਂ, ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਪ੍ਰਤੀ ਸਹੀ ਪਰਿਪੇਖ ਵਿਚ ਕੋਈ ਆਉਣ ਵਾਲੀਆਂ ਪੀੜ੍ਹੀਆਂ ਨੂੰ ਕੋਈ ਜਾਣਕਾਰੀ ਨਹੀਂ ਮਿਲ ਸਕਣੀ। ਇਹ ਵੀ ਸਪਸ਼ਟ ਹੈ ਕਿ ਜਿੰਨੀ ਦੇਰ ਸਾਡੀ ਕੌਮੀ ਚੇਤਨਾ ਵਿਚ ਇਹ ਲੋੜੀਂਦਾ ਸਾਹਿਤਕ ਅਤੇ ਇਤਿਹਾਸਕ ਮੋੜ ਨਹੀਂ ਆਉਂਦਾ; ਓਨੀ ਦੇਰ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਵੀ ਆਪਣੇ ਪੂਰਵਜਾਂ ਨਾਲ ਕਿਸੇ ਤਰੀਕੇ ਨਾਲ ਵੀ ਨਹੀਂ ਜੁੜ ਸਕਣਗੀਆਂ। ਇਸ ਤਰ੍ਹਾਂ ਸਾਨੂੰ ਮੰਨਣਾ ਪਵੇਗਾ ਕਿ ਸਾਡੀ ਆਪਣੀ ਅਜੋਕੀ ਪੀੜ੍ਹੀ ਖੁਦ ਆਪਣੇ ਵਡੇਰਿਆਂ ਅਤੇ ਆਉਣ ਵਾਲੀਆਂ ਨੌਜਵਾਨ ਪੀੜ੍ਹੀਆਂ ਦੇ ਦਰਮਿਆਨ ਸਹੀ ਕੜੀ ਬਣਨ ਦਾ ਫਰਜ਼ ਅਦਾ ਨਹੀਂ ਕਰ ਸਕੇਗੀ।

ਹੁਣ ਜਦੋਂ ਅਸੀਂ ਸਰਹਿੰਦ ਫਤਹਿ ਦੀ ਤ੍ਰੈਸ਼ਤਾਬਦੀ ਮਨਾ ਰਹੇ ਹਾਂ ਤਾਂ ਮੇਰੇ ਵਿਚਾਰ ਅਨੁਸਾਰ ਕੌਮੀ ਪੱਧਰ ’ਤੇ ਦੋ ਬਹੁਤ ਹੀ ਅਹਿਮ ਪਹਿਲੂਆਂ ਵੱਲ ਧਿਆਨ ਦਿੱਤੇ ਜਾਣ ਦੀ ਲੋੜ ਹੈ। ਜੋ ਕਿ ਸਮੇਂ ਦੀ ਵਡੀ ਮੰਗ ਦੇ ਬਾਵਜੂਦ ਵੀ ਪਹਿਲੀਆਂ ਹੁਣ ਤੱਕ ਮਨਾਈਆਂ ਗਈਆਂ ਇਤਿਹਾਸਕ ਸ਼ਤਾਬਦੀਆਂ ਸਮੇਂ ਅਣਗੌਲੇ ਰਹੇ ਹਨ। ਪਹਿਲੀ ਲੋੜ ਤਾਂ ਇਹ ਹੈ ਕਿ ਸਾਡੇ ਗੁਰੂ ਸਾਹਿਬਾਨ ਤੇ ਸਾਡੇ ਸ਼ਹੀਦਾਂ-ਮੁਰੀਦਾਂ ਦਾ

ਰਾਹ ਜਪ, ਤਪ ਤੇ ਤਿਆਗ ਦਾ ਸੀ। ਕਾਸ਼! ਅਸੀਂ ਵੀ ਉਨ੍ਹਾਂ ਦੇ ਵਾਰਿਸ ਹੋਣ ਵਜੋਂ ਦੇਸ਼ ਤੇ ਕੌਮ ਦੇ ਹਿੱਤ ਵਿਚ ਆਪਣੇ ਪਦਾਰਥਵਾਦੀ ਤੇ ਸਵਾਰਥਵਾਦੀ ਕਿਰਦਾਰ ਵਿਚ ਥੋੜ੍ਹਾ ਜਿਹਾ ਸੁਧਾਰ ਲਿਆ ਸਕੀਏ।

ਇਸ ਤੋਂ ਵੀ ਜੋ ਅਹਿਮ ਜ਼ਰੂਰਤ ਹੈ; ਉਹ ਇਹ ਹੈ ਕਿ ਸਾਡੇ ਜੀਵਨਾਂ ਵਿਚ ਤਾਂ ਜੋ ਹੋਈ-ਬੀਤੀ, ਉਹ ਹੋ ਬੀਤੀ ਹੈ; ਘੱਟੋ ਘੱਟ ਅਸੀਂ ਅਜੋਕੀ ਪੀੜ੍ਹੀ ਹੋਣ ਦੇ ਨਾਤੇ ਆਉਣ ਵਾਲੀਆਂ ਨੌਜਵਾਨ ਪੀੜ੍ਹੀਆਂ ਨੂੰ ਸਹੀ ਪਰਿਪੇਖ ਵਿਚ ਆਪਣੇ ਸਾਹਿਤ ਤੇ ਇਤਿਹਾਸ ਤੋਂ ਜਾਣੂੰ ਕਰਵਾ ਸਕੀਏ। ਇਸ ਲਈ ਜ਼ਰੂਰੀ ਹੈ ਕਿ ਅਸੀਂ ਆਪ ਵੀ ਆਪਣੇ ਮਹਾਨ ਪੂਰਵਜਾਂ ਦੇ ਨੇਕ ਜੀਵਨਾਂ ਤੇ ਅਮਲਾਂ ਦੇ ਧਾਰਨੀ ਬਣੀਏ।

ਅੱਜ ਸਾਇੰਸ ਦਾ ਯੁੱਗ ਹੈ। ਇਲੈਕਟ੍ਰੌਨਿਕ ਮੀਡੀਆ ਇਕ ਪ੍ਰਚਾਰ ਤੇ ਸੰਚਾਰ ਦੀ ਵੱਡੀ ਸ਼ਕਤੀ ਹੈ। ਇਸ ਲਈ ਸਾਨੂੰ ਆਪਣੇ ਗੁਰੂਆਂ ਤੇ ਸ਼ਹੀਦਾਂ-ਮੁਰੀਦਾਂ ਵੱਲੋਂ ਮਿਲੀ ਮਹਾਨ ਤੇ ਅਮੀਰ ਸੱਭਿਆਚਾਰਕ ਵਿਰਾਸਤ ਨੂੰ ਦੁਨੀਆਂ ਦੇ ਕੋਨੇ-ਕੋਨੇ ਵਿਚ ਪਹੁੰਚਾਉਣ ਲਈ ਵੱਖ-ਵੱਖ ਭਾਸ਼ਾਵਾਂ ਵਿਚ ਅਤੇ ਖਾਸ ਤੌਰ 'ਤੇ ਵੈੱਬਸਾਈਟਾਂ ਰਾਹੀਂ ਦੁਨੀਆਂ ਵਿਚ ਨਸ਼ਰ ਕਰਨ ਦੀ ਲੋੜ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਅੱਜ ਸਮੁੱਚੀ ਦੁਨੀਆਂ ਹੀ ਮਹਾਨ ਸਦਾਚਾਰਕ ਜੀਵਨ ਤੇ ਗਿਆਨ ਦੀ ਤਲਬਗਾਰ ਹੈ।

ਹੁਣ ਸਰਹਿੰਦ ਫਤਹਿ ਦੀ ਤੀਜੀ ਸ਼ਤਾਬਦੀ 12 ਮਈ 2010 ਨੂੰ ਮੰਨਾਂਉਣ ਸਮੇਂ ਵਿਚ ਖਰੜ ਸਬ ਡਿਵੀਜ਼ਨ ਦੇ ਵਸਨੀਕਾਂ ਵਿਚ ਇਥੋਂ ਦੇ ਸਮੁੱਚੇ ਵਿਕਾਸ ਦੀ ਆਸ ਬੱਝੀ ਹੈ। ਪੰਜਾਬ ਸਰਕਾਰ ਵੱਲੋਂ ਨਵੇਂ ਸਾਲ ਦੇ ਤੋਹਫੇ ਵਜੋਂ ਇਤਿਹਾਸਕ ਪਰ ਅਣਗੌਲੇ ਚੱਪੜ ਚਿੜੀ ਦੇ ਮੈਦਾਨ ਦੇ ਵਿਕਾਸ ਦੇ ਐਲਾਨ ਨੇ ਲੋਕਾਂ ਵਿਚ ਆਪਣੇ ਭਾਗ ਖੁੱਲ੍ਹਣ ਵਰਗੀ ਉਮੀਦ ਦੀ ਚਿਣਗ ਜਗਾਈ ਹੈ।

ਮੁੱਕਦੀ ਗੱਲ! ਚੱਪੜ ਚਿੜੀ ਦਾ ਵਿਕਾਸ ਮੋਹਾਲੀ ਜ਼ਿਲ੍ਹੇ ਦੇ ਸਮੁੱਚੇ ਚਹੁੰ ਮੁਖੀ ਵਿਕਾਸ ਦਾ ਪ੍ਰਤੀਕ ਹੋਣਾ ਚਾਹੀਦਾ ਹੈ। ਇਸ ਲਈ ਇਨ੍ਹਾਂ ਸ਼ਲਾਘਾਯੋਗ ਉੱਦਮ-ਉਪਰਾਲਿਆਂ ਵਿਚ ਸਾਡੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਦੇ ਸਦਾਚਾਰਕ ਤੇ ਸਭਿਆਚਾਰਕ ਵਿਕਾਸ ਲਈ ਸਹਾਇਕ ਵਿਦਿਅਕ ਸਕੀਮਾਂ ਤੇ ਸਿਲੇਬਸਾਂ ਨੂੰ ਮੁੱਖ ਤੌਰ 'ਤੇ ਤਰਜੀਹ ਦਿੱਤੀ ਜਾਣੀ ਚਾਹੀਦੀ ਹੈ। ਇਸ ਦੇ ਨਾਲ ਹੀ ਸਰਕਾਰ ਵੱਲੋਂ ਇਥੋਂ ਦੇ ਸਮਾਜ ਦੀ ਸਿਹਤ ਤੇ ਤੰਦਰੁਸਤੀ ਦੀ ਸੁੱਧ-ਬੁੱਧ ਲੈਣੀ ਅਤਿ ਜ਼ਰੂਰੀ ਹੈ। ਇਸ ਪੱਖੋਂ ਖਰੜ ਦੇ ਗਰੀਬ ਤੇ ਪਿਛੜੇ ਇਲਾਕੇ ਦੀ ਖ਼ਬਰ-ਸਾਰ ਲੈਣ ਵਾਸਤੇ ਹਸਪਤਾਲ ਤੇ ਨਸ਼ਾ ਛੁਡਾਊ ਕੇਂਦਰ ਵੀ ਸਰਕਾਰ ਤੇ ਪ੍ਰਸ਼ਾਸਨ ਦੀ ਕਾਰਗੁਜ਼ਾਰੀ ਦੀ ਚਿਰੰਜੀਵੀ ਨਿਸ਼ਾਨੀ ਬਣ ਸਕਦੇ ਹਨ।

ਇਸ ਖਿੱਤੇ ਵਿਚ ਵੱਸਦੇ ਲੱਖਾਂ ਪਰਿਵਾਰਾਂ ਦੀ ਲੋੜੀਂਦੀ ਸੇਵਾ ਤੇ ਖੁਸ਼ਹਾਲੀ

ਲਈ ਸਰਕਾਰ ਵੱਲੋਂ ਇਹ ਸ਼ਲਾਘਾਯੋਗ ਉਦਮ ਆਪਣੇ-ਆਪ ਵਿਚ ਇਕ ਵੱਡੇ ਫਰਜ਼ ਦੀ ਅਦਾਇਗੀ ਦੇ ਤੁੱਲ ਹੋਵੇਗਾ। ਇਸ ਤੋਂ ਇਲਾਵਾ 'ਨਾਲੇ ਪੁੰਨ ਤੇ ਨਾਲ ਹੀ ਫਲੀਆਂ' ਦੀ ਲੋਕ-ਸਿਆਣਪ ਅਨੁਸਾਰ ਸਾਡਾ ਇਹ ਸੇਵਾ ਤੇ ਸ਼ਰਧਾ ਭਰਪੂਰ ਉਪਰਾਲਾ 'ਆਪਣੇ ਭੁੱਲਦੇ ਜਾ ਰਹੇ ਅਮਰ ਸ਼ਹੀਦਾਂ ਨੂੰ' ਕੌਮ ਵੱਲੋਂ ਸੱਚੀ-ਸੁੱਚੀ ਸ਼ਰਧਾਂਜਲੀ ਹੋਵੇਗਾ।

ੴ
ਅਕਾਲ ਸਹਾਇ
ਮਾਨਵਤਾ ਦੀ ਪ੍ਰਵਾਜ਼ ਸਰਬੰਸਦਾਨੀ ਦੇ ਨਾਮ

ਤੂ ਸ਼ਾਹੀਂ ਹੈ ਪ੍ਰਵਾਜ਼ ਹੈ ਕਾਮ ਤੇਰਾ
ਤੇਰੇ ਸਾਮਨੇ ਆਸਮਾਂ ਔਰ ਭੀ ਹੈਂ



ਮਗਰ ਸ਼ਿਕਾਇਤ ਹੈ ਮੁਝੇ ਯਾ ਰੱਬ, ਖੁਦਾਵੰਦਾਨਿ ਮਕਤਬ ਸੇ:
ਸਬਕ ਸ਼ਾਹੀ ਕੇ ਬੱਚੋਂ ਕੋ, ਦੇ ਰਹੇ ਹੈਂ, ਖਾਕਬਾਜ਼ੀ ਕਾ।

# ਸ਼ੁਕਰਾਨੇ ਦੀ ਪੱਤਲ

ਮੈਂ ਦਿਲ ਦੀਆਂ ਡੂੰਘਾਈਆਂ ਤੋਂ ਸੰਵੇਦਨਾ ਸਹਿਤ ਅਕਾਲ ਪੁਰਖ ਵਾਹਿਗੁਰੂ, ਗੁਰੂ ਸਾਹਿਬਾਨ, ਦੈਵੀ ਸ਼ਕਤੀਆਂ, ਸੰਤਾਂ-ਭਗਤਾਂ ਤੇ ਸ਼ਹੀਦਾਂ-ਮੁਰੀਦਾਂ ਨੂੰ ਨਤਮਸਤਕ ਪ੍ਣਾਮ ਕਰਦਾ ਹਾਂ। ਮੈਂ ਜੋ ਕੁਝ ਵੀ ਹਾਂ ਵਾਹਿਗੁਰੂ ਜਾਣਦਾ ਹੈ। ਪਰ ਉਹ ਕ੍ਰਿਪਾਲੂ ਤੇ ਦਿਆਲੂ ਸਦਾ ਵਾਂਗ ਬਖਸ਼ਿੰਦ ਹੈ। ਜਿਸ ਸਦਕਾ ਮੈਂ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦੀ ਗਾਥਾ 'ਛੋਟਾ ਮੂੰਹ ਵੱਡੀ ਗੱਲ' ਹੋਣ ਦੇ ਬਾਵਜੂਦ ਵੀ ਕਰ ਸਕਣ ਦੇ ਕਾਬਿਲ ਹੋ ਸਕਿਆ ਹਾਂ। ਇਹ ਹੁਣ ਗੁਰੂ ਘਰ ਦੀਆਂ ਸੰਗਤਾਂ ਤੇ ਪਾਠਕਾਂ 'ਤੇ ਨਿਰਭਰ ਕਰਦਾ ਹੈ ਕਿ 'ਸਰਹਿੰਦ ਫਤਹਿ ਤ੍ਰੈਸ਼ਤਾਬਦੀ' ਨੂੰ ਸਮਰਪਿਤ ਮੇਰੀ ਇਸ ਪੁਸ਼ਪਾਂਜਲੀ ਰੂਪੀ ਭੇਂਟ ਨੂੰ ਉਹ ਕਿਸ ਕਦਰ ਪ੍ਵਾਨ ਕਰਦੇ ਹਨ।

ਮਾਨਾ ਕਿ ਤੇਰੀ ਦੀਦ ਕੇ ਕਾਬਿਲ ਨਹੀਂ ਹੂੰ ਮੈਂ
ਤੂ ਮੇਰਾ ਸ਼ੌਕ ਦੇਖ, ਮੇਰਾ ਇੰਤਜ਼ਾਰ ਦੇਖ।

ਮੈਂ ਧੰਨਵਾਦੀ ਹਾਂ ਉਨ੍ਹਾਂ ਵਡੇਰੇ ਸਾਹਿਤਕਾਰਾਂ ਤੇ ਇਤਿਹਾਸਕਾਰਾਂ ਦਾ ਜਿਨ੍ਹਾਂ ਨੂੰ ਮੈਂ ਪੜ੍ਹ ਕੇ ਇਸ ਪੁਸਤਕ ਵਿਚ ਦਿੱਤੀ ਜਾਣਕਾਰੀ ਨੂੰ ਆਪ ਸਭ ਦੇ ਨਾਲ ਸਾਂਝੀ ਕਰ ਰਿਹਾ ਹਾਂ। ਇਸ ਤੋਂ ਇਲਾਵਾ ਮੈਂ ਆਪਣੇ ਫਰਜ਼ ਵਿਚ ਕੁਤਾਹੀ ਕਰ ਰਿਹਾ ਹੋਵਾਂਗਾ ਕਿ ਜੇ ਮੈਂ ਨਾਮਾਵਰ ਵਿਦਿਅਕ ਸੰਸਥਾਵਾਂ ਦੇ ਸਰਪ੍ਰਸਤ ਆਪਣੇ ਮਿੱਤਰ ਸ੍ਰ: ਜੇ.ਐੱਸ. ਧਾਲੀਵਾਲ ਤੇ ਕੈਨੇਡਾ ਨਿਵਾਸੀ ਸ੍ਰ: ਦਿਦਾਰ ਸਿੰਘ ਵੱਲੋਂ ਬਿਨਾਂ ਮੰਗੇ ਉਨ੍ਹਾਂ ਵੱਲੋਂ ਮਿਲੀ ਦਸਵੰਧ ਰੂਪੀ ਮਦਦ ਦਾ ਜ਼ਿਕਰ ਨਾ ਕਰਾਂ। ਸੋ ਮੈਂ ਉਨ੍ਹਾਂ ਦਾ ਵੀ ਧੰਨਵਾਦੀ ਹਾਂ।

ਇਸ ਸਬੰਧ ਵਿਚ ਮੈਂ ਹਮੇਸ਼ਾਂ ਹੀ ਪੰਜਾਬ ਇਤਿਹਾਸ ਦੇ ਮਹਾਨ ਚਿੱਤਰਕਾਰ ਸ੍ਰ: ਕ੍ਰਿਪਾਲ ਸਿੰਘ ਦੇ ਪੁੱਤਰ ਤੇ ਮੇਰੇ ਛੋਟੇ ਵੀਰ ਸ੍ਰ: ਜਰਨੈਲ ਸਿੰਘ ਚਿੱਤਰਕਾਰ ਕੈਨੇਡਾ ਦਾ ਧੰਨਵਾਦੀ ਰਿਹਾ ਹਾਂ ਕਿ ਉਨ੍ਹਾਂ ਨੇ ਮੈਨੂੰ ਸਿੱਖ ਇਹਿਤਾਸ ਦੀਆਂ ਖ਼ੂਬਸੂਰਤ ਪੇਂਟਿੰਗਜ਼ ਨਾਲ ਨਿਵਾਜਿਆ ਹੈ। ਇਸ ਕਿਤਾਬ ਦਾ ਮੁੱਖ ਟਾਈਟਲ ਵੀ ਉਨ੍ਹਾਂ ਨੇ ਮੈਨੂੰ ਇਕ ਘੰਟੇ ਦੇ ਨੋਟਿਸ ਉਤੇ ਹੀ ਭੇਜ ਦਿੱਤਾ ਹੈ। ਮੈਂ ਉਨ੍ਹਾਂ ਦਾ ਸ਼ੁਕਰਗੁਜ਼ਾਰ ਹਾਂ।

ਮਹਾਨ ਗੁਰੂ ਦੇ ਮਹਾਨ ਬੰਦੇ ਦੀ ਗਾਥਾ ਮੈਂ ਆਪਣੇ ਹਮੇਸ਼ਾਂ ਹੌਸਲਾ ਅਫਜ਼ਾਈ ਕਰਨ ਵਾਲੇ ਸ਼ੁਭਚਿੰਤਕ ਪ੍ਰੀਵਾਰ, ਸ੍ਰ: ਚਾਂਦਲਾ ਸਾਹਿਬ ਆਈ.ਏ.ਐੱਸ. ਰਿਟਾਇਰਡ, ਸ੍ਰ: ਰਛਪਾਲ ਸਿੰਘ ਧਾਲੀਵਾਲ ਆਈ.ਏ.ਐੱਸ. ਰਿਟਾਇਰਡ ਗੰਗਾਨਗਰ, ਇੰਦੂ ਸ਼ੇਖਰ ਤੇ ਉਨ੍ਹਾਂ ਦੇ ਸਚਿਆਰੇ ਪੁੱਤਰ ਸੰਯਮੀ ਦੇ ਸਹਿਯੋਗ ਤੋਂ ਬਿਨਾਂ ਕਦੇ ਵੀ ਨੇਪਰੇ ਨਹੀਂ ਚਾੜ੍ਹ ਸਕਦਾ ਸੀ।

ਇਸ ਪੁਸਤਕ ਨੂੰ ਬਹੁਤ ਹੀ ਮਿਹਨਤ ਨਾਲ ਤਿਆਰ ਕਰਨ ਵਿਚ ਬਲਜੀਤ ਸਿੰਘ, ਸੁਖਦੇਵ ਸਿੰਘ, ਦਲਜੀਤ ਸਿੰਘ, ਜਗੀਰ ਸਿੰਘ, ਜਸਵਿੰਦਰ ਸਿੰਘ ਤੇ ਮਨਜੀਤ ਸਿੰਘ ਬਹੁਤ ਹੀ ਸਹਾਇਕ ਸਿੱਧ ਹੋਏ ਹਨ। ਖਾਸ ਤੌਰ 'ਤੇ ਮੈਂ ਇਨ੍ਹਾਂ ਦਾ ਧੰਨਵਾਦ ਇਸ ਲਈ ਕਰਨਾ ਚਾਹਾਂਗਾ ਕਿ ਇਨ੍ਹਾਂ ਨੇ ਇਸ ਪੁਸਤਕ ਦੇ ਟਾਈਪ ਵਰਕ ਤੋਂ ਲੈ ਕੇ ਮੇਰੀ ਮਨਸ਼ਾ ਮੁਤਾਬਿਕ ਤਸਵੀਰਾਂ ਦੀ ਚੋਣ ਅਤੇ ਫਿਰ ਉਨ੍ਹਾਂ ਦੀ ਡਿਜ਼ਾਈਨਿੰਗ ਵਿਚ ਮੇਰੀ ਬੇਹੱਦ ਮਦਦ ਕੀਤੀ ਹੈ।

ਇਨ੍ਹਾਂ ਸਭ ਸਹਾਇਕ ਵੀਰਾਂ ਦੇ ਯੋਗਦਾਨ ਬਾਰੇ ਪਾਠਕ ਮੇਰੀ ਸਿਰਫ ਇਕ ਭਾਵਨਾ ਤੋਂ ਹੀ ਅੰਦਾਜ਼ਾ ਲਗਾ ਸਕਦੇ ਹਨ ਕਿ ਮੈਨੂੰ ਕੰਪਿਊਟਰ ਦੀ ਭਾਸ਼ਾ ਦਾ ਇਲੋ-ਕੋਕੋ ਵੀ ਨਹੀਂ ਆਉਂਦਾ। ਪਰ ਇਨ੍ਹਾਂ ਦੀ ਮਿਹਨਤ ਸਦਕਾ ਮੈਂ ਇਸ ਪੁਸਤਕ ਦੇ ਟਾਈਟਲ ਵੀ ਬਣਾਉਣ ਦੇ ਸਮਰਥ ਹੋ ਸਕਿਆ ਹਾਂ।

ਇਥੇ ਮੈਂ ਸ੍ਰੀ ਹਰੀਸ਼ ਜੈਨ ਜੀ ਯੂਨੀਸਟਾਰ ਪਬਲਿਸ਼ਰਜ਼ ਦੇ ਸਬਰ ਤੇ ਸਿਦਕ ਦੀ ਦਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਇਸ ਪੁਸਤਕ ਨੂੰ ਕੁਝ ਹੀ ਦਿਨਾਂ ਵਿਚ ਛਾਪਣ ਦਾ ਉਪਰਾਲਾ ਕਰਕੇ ਗੁਰੂ ਘਰਿ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਹਨ। ਮੈਂ ਉਨ੍ਹਾਂ ਦਾ ਇਸ ਪੱਖੋਂ ਰਿਣੀ ਹਾਂ।

ਮੈਂ ਉਸ ਪਰਮ ਪਿਤਾ ਪ੍ਰਮਾਤਮਾ ਦਾ ਸ਼ੁਕਰਗੁਜ਼ਾਰ ਹਾਂ ਕਿ ਦੁਨਿਆਵੀ ਲੇਖਿਆਂ-ਜੋਖਿਆਂ ਤੇ ਅਣਚਾਹੇ ਝਮੇਲਿਆਂ ਦੇ ਬਾਵਜੂਦ ਵੀ ਪਰਵਰਦਿਗਾਰ ਨੇ ਮੇਰੇ 'ਤੇ ਰਹਿਮਤ ਕੀਤੀ ਹੈ ਕਿ ਮੈਂ ਇਕ ਧਰਾਤਲੀ ਪੱਧਰ ਦਾ ਬੰਦਾ ਹੋਣ ਦੇ ਬਾਵਜੂਦ ਵੀ ਮਹਾਨ ਗੁਰੂ ਤੇ ਉਨ੍ਹਾਂ ਦੇ ਮਹਾਨ ਬੰਦੇ ਸਬੰਧੀ ਆਪਣੀ ਅਕੀਦਤ ਦੇ ਤਿਲ-ਫੁਲ ਇਜ਼ਹਾਰ ਲੈ ਕੇ ਆਪ ਜੀ ਦੇ ਰੂ-ਬ-ਰੂ ਹੋ ਸਕਿਆ ਹਾਂ।

ਬੱਸ ਅਕਾਲ ਪੁਰਖ ਦੀ ਇਸ ਕ੍ਰਿਪਾ ਬਾਰੇ ਇਹ ਹੀ ਕਿਹਾ ਜਾ ਸਕਦਾ ਹੈ ਕਿ

"ਨਾ ਆਰਜ਼ੂ ਕਾ ਕੋਈ ਸਲੀਕਾ ਨਾ ਬੰਦਗੀ ਹੀ ਕੋਈ ਬੰਦਗੀ ਹੈ।
ਯੇ ਤੋ ਤੇਰਾ ਕਰਮ ਹੈ ਮੇਰੇ ਮੌਲਾ ਕਿ ਬਾਤ ਬਨੀ ਹੁਈ ਹੈ।"



ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਜਾਰੀ ਕੀਤੇ
ਸਿੱਖ ਰਾਜ ਦੇ ਸਭ ਤੋਂ ਪਹਿਲੇ ਸਿੱਕੇ ਦੇ ਦੋ ਪਹਿਲੂ



ਇਸ ਸਿੱਕੇ ਦੇ ਇਕ ਪਾਸੇ ਇਹ ਇਬਾਰਤ ਉਕਰੀ ਹੋਈ ਹੈ।
ਸਿੱਕਾ ਜ਼ਦ ਬਰਹਰ ਦੋ ਆਲਮ ਤੇਗ਼-ਏ-ਨਾਨਕ ਵਾਹਿਬ ਅਸਤ
ਫਤਹਿ ਗੋਬਿੰਦ ਸਿੰਘ ਸ਼ਾਹ ਸ਼ਾਹਾਨ ਫਜ਼ਲ-ਏ-ਸੱਚ ਸਾਹਿਬ ਅਸਤ
ਇਸ ਦੇ ਦੂਸਰੇ ਪਾਸੇ ਇਹ ਸ਼ਬਦ ਹਨ :
"ਜ਼ਰਬ-ਬਾ-ਅਮਾਨ-ਉਲ-ਦਹਰ ਮੁਸੱਵਰਤ
ਸ਼ਹਿਰ ਜ਼ੀਨਤ-ਉਲ-ਤਖ਼ਤ ਮੁਬਾਰਕ ਬਖਤ"
ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਜਾਰੀ ਸਿੱਖ ਰਾਜ ਦੀ ਪਹਿਲੀ ਸ਼ਾਹੀ ਮੋਹਰ



ਇਸ ਸ਼ਾਹੀ ਮੋਹਰ ਉਪਰ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੀ ਉਸਤਤਿ ਅੰਕਿਤ ਹੈ।
ਦੇਗ਼-ਓ-ਤੇਗ਼-ਓ-ਫ਼ਤਹਿ-ਓ-ਨੁਸਰਤ ਬੇਦਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ



Title Design by Kulbir Singh Sidhu. IAS (Retd.)




UNISTAR BOOKS PVT. LTD.
INDIA
**Chandigarh** : 26-27 Top Floor, Sector 34A
Ph.: +91-172-5077427, 5077428, 5089761
**Ludhiana** : Punjabi Bhawan • +9198154 71219

ISBN 978-93-5017-085-4




**Rs. 150/-**